

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 67 ਸਾਲ 6 6 ਜੁਲਾਈ 2015 (ਮਾਸਿਕ, ਪੰਜਾਬੀ) 30/-





## ਸਿੱਖ ਕੁੜੀਏ ਸਿੱਖੀ 'ਤੇ ਤੂੰ........

ਸਿੱਖ ਕੁੜੀਏ ਸਿੱਖੀ 'ਤੇ ਤੂੰ, ਇਕ ਅਹਿਸਾਨ ਕਰਦੇ,
ਆਪਣੀ ਇਕ ਸੋਚ ਨੂੰ, ਇਸ ਤੋਂ ਕੁਰਬਾਨ ਕਰਦੇ।
ਰੂਹ ਮਾਤਾ ਗੁਜਰੀ ਦੀ, ਅੱਜ ਤੈਨੂੰ ਪੁਕਾਰ ਰਹੀ ਏ,
ਦੇਖ ਮਾਤਾ ਸਾਹਿਬ ਕੌਰ, ਤੈਨੂੰ ਵੰਗਾਰ ਰਹੀ ਏ।
ਬਣਕੇ ਅੱਜ ਦੀ ਮਾਤਾ ਭਾਗੋ, ਨਵੀਂ ਤੂੰ ਗੱਲ ਕਰਦੇ,
ਤਾਨਾਂ ਉਲਝਿਆ ਸਿਰਾਂ 'ਤੇ, ਦਸਤਾਰਾਂ ਦਾ ਹੱਲ ਕਰਦੇ।
ਘੋਣ-ਮੋਨ ਹੋਏ ਸਿੱਖਾਂ ਦੇ ਕਾਕੇ, ਤੇ ਰੋਹਬ ਸਰਦਾਰੀ ਦਾ,
ਤੂੰ ਵੀ ਤਾਂ ਹਿਸਾ ਬਣੀ ਹੋਈ ਏਂ, ਇਸ ਬਿਮਾਰੀ ਦਾ।
ਕਿਸੇ ਦੀ ਧੀ, ਭੈਣ, . ਮਾਂ, ਦੋਸਤ ਤੇ ਪਤਨੀ ਲੱਗਦੀ ਏਂ ਤੂੰ,
ਸੱਚ ਇਹ ਹੈ ਹਰ ਰਿਸ਼ਤੇ ਵਿੱਚ, ਚਹੇਤੀ ਸੱਭ ਦੀ ਏਂ ਤੂੰ।
ਸਿੱਖ ਧਰਮ 'ਚ ਤੈਨੂੰ, ਬਹੁਤ ਜ਼ਿਆਦਾ ਸਤਿਕਾਰ ਦਿੱਤਾ ਏ,
"ਜਿਤੁ ਜੰਮਹਿ ਰਾਜਾਨ" ਕਹਿ ਕੇ, ਤੈਨੂੰ ਉਭਾਰ ਦਿੱਤਾ ਏ।
ਤੂੰ ਹਰ ਖੇਤਰ ਵਿੱਚ ਹੀ ਭੈਣੇ ਮੋਹਰੀ ਰੋਲ ਨਿਭਾਇਆ ਏ,
ਦੁਨੀਆਂ ਦੀ ਹਰ, ਤਰੱਕੀ 'ਚ, ਤੂੰ ਵਾਧੂ ਹਿੱਸਾ ਪਾਇਆ ਏ।
ਸਿੱਖੀ ਲਈ ਵੀ ਤੂੰ ਮੋਹਰੀ ਰੋਲ, ਅਦਾ ਕਰ ਸਕਦੀ ਏਂ,
ਸਿਰੋਂ ਲੱਥੀਆਂ ਪੱਗਾਂ, ਮੁੜ ਸਿਰਾਂ 'ਤੇ ਧਰ ਸਕਦੀ ਏਂ।
ਇੱਕ ਹੋਕਾ ਦੇ ਕੇ ਵੇਖ ਕਿ, ਵਿਆਹ ਪੱਗੜੀ ਵਾਲੇ ਨਾਲ ਕਰਾਵੇਂਗੀ।
ਦਸਤਾਰਾਂ ਦਾ ਹੜ੍ਹ ਆ ਜਾਵੇਗਾ, ਦੁਨੀਆਂ 'ਚ ਸੋਭਾ ਪਾਵੇਂਗੀ।
'ਨਸੀਬ' 'ਕਲੌੜੀਆ' ਤੇਰਾ ਇਹ ਸੁਨੇਹਾ, ਘਰ-ਘਰ ਪਹੁੰਚਾਵੇਗਾ।
ਸਿੱਖ ਇਤਿਹਾਸ ਦੇ ਪੰਨਿਆਂ ਵਿਚ, ਤੇਰਾ ਨਾਂ ਵੀ ਲਿਖਿਆ ਜਾਵੇਗਾ।

ਪ੍ਰਿੰ: ਨਸੀਬ ਸਿੰਘ ਸੇਵਕ

ਅੰਦਰ ਪੜ੍ਹੋ ਸੰਪਾਦਕੀ

## ਜੇਕਰ ਸਿੱਖ ਘਰਾਣਿਆਂ ਦੀਆਂ ਨੌਜਵਾਨ ਕੁੜੀਆਂ ਆਪਣੀ ਸੋਚ ਬਦਲ ਲੈਣ ......... !

# ਆਹ ! ਤੁਰ ਗਿਆ ਸਾਡਾ ਹਰਮਨ ਪਿਆਰਾ ਦੇਸ ਰਾਜ ਸਿੰਘ 'ਕਲੌੜ'



ਜੇ ਚੰਗੇ ਇਨਸਾਨਾਂ ਦੀ ਲੋੜ ਇਸ ਧਰਤੀ 'ਤੇ ਹੈ ਤਾਂ ਰੱਬ ਨੂੰ ਵੀ ਇਨ੍ਹਾਂ ਦੀ ਲੋੜ ਹੈ। ਇਹੀ ਕਾਰਨ ਹੈ ਰੱਬ ਕਈ ਵਾਰੀ ਬਹੁਤੇ ਚੰਗੇ ਮਨੁਖਾਂ ਨੂੰ ਜਲਦੀ ਹੀ ਆਪਣੇ ਪਾਸ ਬੁਲਾ ਲੈਂਦਾ ਹੈ। ਇਸੇ ਤਰ੍ਹਾਂ ਹੀ ਹੋਇਆ ਸਾਡੇ ਅਤੀ ਪਿਆਰੇ ਸ. ਦੇਸ ਰਾਜ ਸਿੰਘ ਜੇ.ਈ. ਕਲੌੜ ਵਾਲਿਆਂ ਨਾਲ। ਪਟਿਆਲਾ ਵਿਖੇ ਰੇਲਵੇਂ ਵਿਭਾਗ ਵਿੱਚ ਜੇ.ਈ. ਦੀ ਸੇਵਾ ਨਿਭਾ ਰਹੇ ਸਨ ਤੇ 25.05.2015 ਨੂੰ ਸਦਾ ਲਈ ਇਸ ਫਾਨੀ ਦੁਨੀਆਂ ਨੂੰ ਅਲਵਿਦਾ ਕਹਿ ਗਏ।

ਸ. ਦੇਸ ਰਾਜ ਸਿੰਘ ਦਾ ਜਨਮ 2 ਜਨਵਰੀ 1959 ਨੂੰ ਪਿੰਡ ਕਲੌੜ (ਨੰਦਪੁਰ) ਜਿਲਾ ਫਤਿਹਗੜ੍ਹ ਸਾਹਿਬ ਵਿਖੇ ਹੋਇਆ। ਪਿਤਾ ਦਾ ਨਾਂ ਸ. ਕੇਸਰ ਸਿੰਘ ਤੇ ਮਾਤਾ ਦਾ ਨਾਂ ਸ਼੍ਰੀਮਤੀ ਕਾਕੋ ਹੈ। ਇਨ੍ਹਾਂ ਦੇ ਪਰਿਵਾਰ ਵਿੱਚ ਪੜ੍ਹਾਈ ਦਾ, ਮਾਹੌਲ ਬਿਲਕੁਲ ਹੀ ਨਹੀਂ ਸੀ। ਇਨ੍ਹਾਂ ਦਾ ਘਰ ਦਾਸ ਦੇ ਘਰ ਦੇ ਨਾਲ ਲਗਦਾ ਹੈ, ਭਾਵ ਕੰਧ ਸਾਂਝੀ ਹੈ ਪਰ ਘਰੇਲੂ ਹਾਲਾਤਾਂ ਜਿਸ ਵਿੱਚ ਸਿੱਖੀ, ਪੜ੍ਹਾਈ, ਸੰਸਕਾਰ ਆਦਿ ਬਿਲਕੁਲ ਹੀ ਉਲਟ। ਫੇਰ ਵੀ ਅਜਿਹੇ ਮਾੜੇ ਹਾਲਾਤਾਂ ਵਿੱਚ ਦੇਸ ਰਾਜ ਸਿੰਘ ਨੇ ਦਸਵੀਂ ਪਾਸ ਕਰਨ ਉਪਰੰਤ ਆਈ.ਟੀ.ਆਈ. ਉਪਰੰਤ ਸੀ.ਟੀ.ਆਈ. ਕੀਤੀ ਤੇ ਰੇਲਵੇਂ ਵਿਭਾਗ ਪਟਿਆਲਾ ਵਿਖੇ 16.05.1985 ਨੂੰ ਬਤੌਰ ਟੈਕਨੀਸ਼ੀਅਨ ਭਰਤੀ ਹੋਏ ਤੇ 2010 ਵਿੱਚ ਤਰੱਕੀ ਕਰਕੇ ਜੇ.ਈ. ਬਣ ਗਏ ਸਨ। ਮਿਤੀ 10.03.2014 ਨੂੰ ਅਚਾਨਕ ਦਿਲ ਦਾ ਦੌਰਾ ਪੈ ਗਿਆ ਤੇ ਮੋਹਾਲੀ ਵਿੱਚ ਫੋਟੀਸ ਹਸਪਤਾਲ ਵਿੱਚ ਭਰਤੀ ਹੋ ਗਏ ਅਤੇ ਠੀਕ ਹੋ ਗਏ ਸਨ। ਨੌਕਰੀ ਜੁਆਇਨ ਕਰ ਲਈ ਪਰ ਸਿਹਤ ਪੂਰੀ ਤਰ੍ਹਾਂ ਨੌ-ਬਰ-ਨੌ ਨਹੀਂ ਹੋ ਸਕੀ। ਖਾਂਸੀ ਨੇ ਖਹਿੜਾ ਨਹੀਂ ਛੱਡਿਆ। ਸਾਹ ਵੀ ਬਹੁਤ ਚੜ੍ਹਦਾ ਸੀ ਆਖਰ ਇਕ ਦਿਨ ਇਸੇ ਕਾਰਨ ਹਮੇਸ਼ਾ ਲਈ ਅਲਵਿਦਾ ਕਹਿ ਗਏ।

ਸ. ਦੇਸ ਰਾਜ ਸਿੰਘ ਬਚਪਨ ਤੋਂ ਹੀ ਸਾਊ ਸੁਭਾਅ ਦੇ ਸਨ। ਬੇਹੱਦ ਮਿਲਾਪੜਾ ਤੇ ਨਿਘਾ ਸੁਭਾਅ ਸ਼ਾਇਦ ਉਨ੍ਹਾਂ ਨੂੰ ਘਰ ਦੀ ਬਜਾਏ ਪੰਥ ਰਤਨ ਗਿਆਨੀ ਦਿੱਤ ਸਿੰਘ ਦੇ ਪਿੰਡ ਦੀ ਮਿੱਟੀ ਵਿਚੋਂ ਹੀ ਮਿਲਿਆ ਸੀ।

ਮਾਰਚ 2001 ਵਿੱਚ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨ ਸੁਸਾਇਟੀ (ਰਜਿ:) ਬਣਾਈ ਗਈ ਤੇ ਜਿਲਾ ਪਟਿਆਲਾ ਦੀ ਜਿਮੇਵਾਰੀ ਇਨ੍ਹਾਂ ਨੂੰ ਹੀ ਦਿਤੀ ਗਈ। ਉਦੋਂ ਤੋਂ ਹੀ ਇਹ ਇਸ ਸੁਸਾਇਟੀ ਨਾਲ ਤਨੋ-ਮਨੋ-ਧਨੋ ਪੂਰੀ ਤਰ੍ਹਾਂ ਨਾਲ ਜੁੜੇ ਰਹੇ ਅਤੇ ਹੋਰ ਸੰਗੀ ਸਾਥੀਆਂ ਨੂੰ ਜੋੜਦੇ ਰਹੇ। ਸਮਾਗਮਾਂ ਵਿੱਚ ਵੱਧ ਚੜ੍ਹ ਕੇ ਸਾਥੀਆਂ ਸਮੇਤ ਆਉਂਦੇ ਰਹੇ। 2010 ਜਨਵਰੀ ਤੋਂ ਭਾਈ ਦਿੱਤ ਸਿੰਘ ਮਾਸਿਕ ਪੱਤ੍ਰਿਕਾ ਸ਼ੁਰੂ ਕੀਤੀ ਗਈ। ਉਦੋਂ ਤੋਂ ਹੀ ਸੰਪਾਦਕੀ ਬੋਰਡ ਦੇ ਮੈਂਬਰ ਚਲੇ ਆ ਰਹੇ ਸਨ। ਸੁਸਾਇਟੀ ਦੇ ਹਰ ਸਮਾਗਮ ਲਈ ਉਚੇਚੇ ਤੌਰ ਤੇ ਆਉਂਦੇ ਰਹੇ। ਪ੍ਰਸਿੱਧ ਕਵੀਸ਼ਰੀਆਂ ਦੀਆਂ ਲਿਖਤਾਂ ਤੋਂ ਪ੍ਰਭਾਵਿਤ ਹੋ ਕੇ ਕਵੀਸ਼ਰੀ ਲਿਖਣ ਲੱਗ ਪਏ ਸਨ ਤੇ ਕਵੀਸ਼ਰੀ ਸਟੇਜਾਂ 'ਤੇ ਗਾਉਣੀ ਵੀ ਸ਼ੁਰੂ ਕਰ ਦਿੱਤੀ ਸੀ।

ਮੇਰੇ ਅੰਦਾਜ਼ੇ ਅਨੁਸਾਰ ਉਨ੍ਹਾਂ ਦਾ ਕੋਈ ਦੁਸ਼ਮਣ ਨਹੀਂ ਸੀ। ਬੱਸ ਮਿੱਤਰ ਹੀ ਮਿੱਤਰ ਸਨ। ਇਹੀ ਉਨ੍ਹਾਂ ਦਾ ਵੱਡਾ ਸ਼ੌਕ ਸੀ। ਗੁਰਬਾਣੀ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਸਨ। ਸੁਲਝੇ ਹੋਏ ਵਿਚਾਰਾਂ ਵਾਲੇ ਸਨ। ਹਲੀਮੀ ਉਨ੍ਹਾਂ ਦੀ ਰਗ-ਰਗ ਵਿੱਚ ਸਮੋਈ ਹੋਈ ਸੀ। ਗੁਣਾਂ ਦੀ ਗੁਥਲੀ ਸਨ। ਉਨ੍ਹਾਂ ਦੇ ਪਰਿਵਾਰ ਵਿੱਚ ਪਿਛੇ ਸੁਘੜ ਸਿਆਣੀ ਸੁਪਤਨੀ, ਇਕ ਬੇਟੀ ਜੋ ਮੌਤ ਦੇ ਸਮੇਂ ਕਨੇਡਾ ਵਿਖੇ ਪੜ੍ਹਾਈ ਲਈ ਗਈ ਹੋਈ ਸੀ, ਦੋ ਹੋਣਹਾਰ ਸਪੁੱਤਰ ਰਹਿ ਗਏ ਹਨ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਵਾਹਿਗੁਰੂ ਅੱਗੇ ਅਰਦਾਸ ਹੈ ਕਿ ਇਨ੍ਹਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਤੇ ਪਰਿਵਾਰ ਤੇ ਮਿੱਤਰਾਂ-ਸਬੰਧੀਆਂ ਨੂੰ ਭਾਣਾ ਮੰਨਣ ਦੀ ਸ਼ਕਤੀ ਪ੍ਰਦਾਨ ਕਰਨ।

ਸ. ਦੇਸ ਰਾਜ ਸਿੰਘ ਦੀ ਯਾਦ ਹਮੇਸ਼ਾ-ਹਮੇਸ਼ਾ ਸਾਡੇ ਚੇਤਿਆਂ ਵਿੱਚ ਘੁੰਮਦੀ ਰਹੇਗੀ।

ਮੁੱਖ ਸੰਪਾਦਕ




ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

*ਗਿਆਨੀ ਦਿੱਤ ਸਿੰਘ ਮਿਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 67 | ਸਾਲ 6 | 6 ਜੁਲਾਈ 2015 (ਮਾਸਿਕ, ਪੰਜਾਬੀ) | 30/-




## ਤੱਤਕਰਾ



*ਮਾਇਆ ਭੇਜਣ ਲਈ ਪਤਾ:-*

*ਭਾਈ ਦਿੱਤ ਸਿੰਘ ਪੱਤ੍ਰਿਕਾ*

*A/C No. 65139724105,*

*IFSC Code: STBP0000435*

*ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।*



*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |


E-Mail:- bhaiditsinghpatrikachd@gmail.com

E-Mail:- bhaiditsinghpatrika@yahoo.com

**ਰਚਨਾਵਾਂ ਭੇਜਣ ਲਈ ਪਤਾ** **ਭਾਈ ਦਿੱਤ ਸਿੰਘ ਪੱਤ੍ਰਿਕਾ**

# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036

ਫੋਨ:- 9465216530


**ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।**

**http://bhaiditsinghpatrika.blogspot.in/**


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ*।

ਸੰਪਾਦਕੀ

# ਜੇਕਰ ਸਿੱਖ ਘਰਾਣਿਆਂ ਦੀਆਂ ਨੌਜਵਾਨ ਕੁੜੀਆਂ ਆਪਣੀ ਸੋਚ ਬਦਲ ਲੈਣ ......... !

*ਪ੍ਰਿੰਸੀਪਲ ਨਸੀਬ ਸਿੰਘ ਸੇਵਕ*

ਰੋਜ਼ਾਨਾ ਸਪੋਕਸਮੈਨ ਵਿੱਚ ਮਿਤੀ 10.06.2015 ਨੂੰ ਛਪੇ ਸ: ਤਰਲੋਚਨ ਸਿੰਘ ਦੁਪਾਲਪੁਰ (ਅਮਰੀਕਾ ਨਿਵਾਸੀ) ਦੇ ਲੇਖ " ਪੰਜਾਬ ਦੇ ਸਿੱਖੀ ਸਰੂਪ ਨੂੰ ਸਰਾਪ ਲੱਗਣ ਦਾ ਸਵਾਲ !" ਸਿੱਖ ਹਿਰਦਿਆਂ ਨੂੰ ਸੋਚਣ ਲਈ ਮਜ਼ਬੂਰ ਕਰਨ ਵਾਲਾ ਹੈ ਤੇ ਨੌਜਵਾਨ ਸਿੱਖ ਲੜਕਿਆਂ ਲਈ ਇੱਕ ਚੈਲੰਜ ਹੈ। ਸ: ਤਰਲੋਚਨ ਸਿੰਘ ਦੁਪਾਲਪੁਰ ਨੇ ਇਹ ਲੇਖ ਸਾਬਕਾ ਐਮ.ਪੀ. ਸ. ਤਰਲੋਚਨ ਸਿੰਘ ਦੇ ਲੇਖ ਤੋਂ ਪ੍ਰਭਾਵਿਤ ਹੋ ਕੇ ਲਿਖਿਆ ਹੈ ਜਿਸ ਵਿੱਚ ਉਸ ਨੇ ਹਾਂਗਕਾਂਗ ਸਮੇਤ ਹੋਰ ਬਹੁਤ ਸਾਰੇ ਦੇਸ਼ਾਂ ਦੇ ਪੱਕੇ ਵਸਨੀਕਾਂ ਵਲੋਂ ਸਿੱਖੀ ਸਰੂਪ ਸਾਂਭਣ ਦੀ ਗੱਲ ਠੋਕ-ਵਜਾ ਕੇ ਕਹੀ ਹੈ ਅਤੇ ਪੰਜਾਬ ਤੋਂ ਆਏ ਨੌਕਰੀ/ਪੜ੍ਹਾਈ ਲਈ ਸਿੱਖ ਮੁੰਡਿਆਂ ਦੇ ਘੋਨ-ਮੋਨ ਵਾਲੇ ਹਾਲਾਤਾਂ ਦਾ ਵਰਨਣ ਕੀਤਾ ਹੈ। ਇੱਕ ਘਟਨਾ ਸਿੱਖ ਹਿਰਦਿਆਂ ਨੂੰ ਸੋਚਣ ਲਈ ਮਜ਼ਬੂਰ ਕਰ ਦੇਣ ਵਾਲੀ ਹੈ। ਇਹ ਘਟਨਾ ਜੋ ਲੇਖਕ ਦੇ ਆਪਣੇ ਪਿੰਡ ਦੁਪਾਲਪੁਰ, ਤਹਿਸੀਲ ਤੇ ਜਿਲਾ ਨਵਾਂ ਸ਼ਹਿਰ, ਪੰਜਾਬ ਦੀ ਅਸਲ ਕਹਾਣੀ ਹੈ।

ਇਕ ਸੇਵਾ ਮੁਕਤ ਡਿਫੈਂਸ ਸਰਵਿਸ ਦੇ ਕੈਪਟਨ ਰੈਂਕ ਦੇ ਪੂਰਨ ਗੁਰਸਿਖ ਦੀ ਪੜ੍ਹੀ ਲਿਖੀ ਸਪੁੱਤਰੀ ਨੇ ਆਪਣੀ ਵਿਆਹ ਕਰਨ ਦੀ ਇੱਛਾ ਕਿਸੇ ਸਾਬਤ ਸੂਰਤ ਸਿੱਖ ਗੱਭਰੂ ਨਾਲ ਕਰਨ ਦੀ ਪ੍ਰਗਟ ਕੀਤੀ। ਲੱਖ ਕੋਸ਼ਿਸ਼ਾਂ ਦੇ ਬਾਵਜੂਦ ਵੀ ਪੰਜਾਬ ਵਿਚੋਂ ਅਜਿਹਾ ਗੁਰਸਿੱਖ ਲੜਕਾ ਨਹੀਂ ਮਿਲ ਸਕਿਆ। ਲੜਕੀ ਦੀ ਵੱਧਦੀ ਉਮਰ ਦੀ ਚਿੰਤਾ ਮਾਪਿਆਂ ਨੂੰ ਹੋਣ ਲਗੀ ਸੀ। ਆਖਰ ਜੰਮੂ ਕਸ਼ਮੀਰ ਦੇ ਇਕ ਗੁਰਸਿੱਖ ਨਾਲ ਰਿਸ਼ਤਾ ਤਹਿ ਹੋਇਆ। ਪੰਜਾਬ ਦੇ ਸਿੱਖਾਂ ਲਈ ਚੈਲੰਜ ਵਾਲੀ ਗੱਲ ਇਹ ਸੀ ਕਿ ਜੰਮੂ ਕਸ਼ਮੀਰ ਤੋਂ ਆਈ ਸਾਰੀ ਬਰਾਤ ਸਾਬਤ ਸੂਰਤ ਸਿੱਖਾਂ ਦੀ ਸੀ ਪਰ ਦੂਜੇ ਪਾਸੇ ਲੜਕੀ ਵਾਲੇ ਪਾਸੇ ਲਗ ਭਗ ਕੱਚ-ਘਰੜ ਹੀ ਸਨ। ਮੈਂ ਇਹ ਲੇਖ ਕਈ ਵਾਰੀ ਪੜ੍ਹਿਆ। ਭਾਵੇਂ ਕੋਈ ਬਹੁਤੀ ਅਨੋਖੀ ਗੱਲ ਨਹੀਂ ਕੀਤੀ ਉਸ ਕੁੜੀ ਨੇ, ਪਰ ਉਸ ਦੀ ਇਸ ਨਿੱਕੀ ਜਿਹੀ ਸੋਚ ਨੇ ਮੇਰੇ ਮਨ ਨੂੰ ਇੱਕ ਨਵੀਂ ਦਿਸ਼ਾ ਦਿੱਤੀ ਹੈ, ਜੋ ਕਿ ਸਿੱਖ ਕੌਮ ਦੇ ਇਤਿਹਾਸ ਵਿੱਚ ਨਵੇਂ ਦਿਸਹੱਦੇ ਕਾਇਮ ਕਰ ਸਕਦੀ ਹੈ। ਸਿੱਖ ਘਰਾਣੇ ਦੀ ਲੜਕੀ ਦੀ ਇਸ ਸੋਚ ਤੇ ਵਾਰੇ ਵਾਰੇ ਜਾਣ ਨੂੰ ਦਿਲ ਕਰਦਾ ਹੈ। ਅੱਜ ਦੇ ਇਸ ਬਿਗੜੇ-ਧਿਗੜੇ ਮਾਹੌਲ ਵਿੱਚ ਅਜੇਹਾ ਕਦਮ ਵਾਕਿਆ ਹੀ ਸ਼ਲਾਘਾ ਦਾ ਪਾਤਰ ਹੈ, ਸਿੱਖ ਨੌਜਆਨਾਂ ਲਈ ਇੱਕ ਚੈਲੰਜ ਹੈ, ਸਿੱਖ ਲੜਕੀਆਂ ਲਈ ਇੱਕ ਨੇਕ ਮਸ਼ਵਰਾ ਹੈ ਤੇ ਸਿੱਖ ਹਲਕਿਆਂ ਲਈ ਬਾਰੀਕੀ ਨਾਲ ਸੋਚਣ ਲਈ ਮਜ਼ਬੂਰ ਕਰ ਦੇਣ ਵਾਲਾ ਸੁਨੇਹਾ ਹੈ।

ਭਾਵੇਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਪੁਰਸ਼ ਪ੍ਰਧਾਨ ਸਮਾਜ ਸੀ ਤੇ ਇਸਤਰੀ ਨੂੰ ਬਹੁਤ ਹੀ ਨੀਵਾਂ ਦਰਜਾ ਦਿੱਤਾ ਜਾਂਦਾ ਸੀ। ਗੁਲਾਮਾਂ ਵਾਲੀ ਹਾਲਤ ਸੀ, ਇੱਥੋਂ ਤੱਕ ਕਿ ਪਤੀ ਦੀ ਮੌਤ 'ਤੇ ਉਸ ਦੇ ਨਾਲ ਹੀ ਸਤੀ ਹੋਣਾ ਪੈਂਦਾ ਸੀ ਪਰ ਗੁਰੂ ਨਾਨਕ ਦੇਵ ਜੀ ਨੇ ਇਸਤਰੀ ਨੂੰ ਬਹੁਤ ਵੱਡਾ ਰੁੱਤਬਾ ਦਿੱਤਾ।

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**
**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥**
**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥**

ਭਾਵ ਸਿੱਖ ਧਰਮ ਦੀ ਉਤਪਤੀ ਉਪਰੰਤ ਇਸਤਰੀ ਨੂੰ ਸਨਮਾਨ ਮਿਲਣਾ ਸ਼ੁਰੂ ਹੋਇਆ। ਸਮੇਂ ਦੀ ਚਾਲ ਨੇ ਇਸਤਰੀ ਨੂੰ ਆਪਣੇ ਰੁਤਬੇ ਦੀ ਸੋਝੀ ਪ੍ਰਦਾਨ ਕੀਤੀ ਅਤੇ ਅੱਜ ਇਸਤਰੀ ਹਰ ਖੇਤਰ ਵਿੱਚ ਮੋਹਰੀ ਰੋਲ ਅਦਾ ਕਰਦੀ ਆ ਰਹੀ ਹੈ। ਸਕੂਲ, ਕਾਲਜ ਦੀ ਪੜ੍ਹਾਈ ਉਪਰੰਤ ਮੁਕਾਬਲੇ ਦੀਆਂ ਪ੍ਰੀਖਿਆਵਾਂ ਵਿੱਚ ਵੀ ਮੁੰਡਿਆਂ ਦੇ ਮੁਕਾਬਲੇ ਕੁੜੀਆਂ ਦੀ ਗਿਣਤੀ ਜ਼ਿਆਦਾ ਆ ਰਹੀ ਹੈ। ਹਰ ਦਫਤਰ, ਸਕੂਲ ਕਾਲਜ ਵਿੱਚ ਵੀ ਕੁੜੀਆਂ ਦੀ ਗਿਣਤੀ ਜ਼ਿਆਦਾ ਦੇਖੀ ਜਾ ਸਕਦੀ ਹੈ। ਭਾਵ ਇਹ ਕਿ ਹੁਣ ਕੁੜੀਆਂ ਕਿਸੇ ਵੀ ਖੇਤਰ ਵਿੱਚ ਕੋਈ ਵੀ ਤਬਦੀਲੀ ਲਿਆਉਣ ਦੀ ਸਮਰੱਥਾ ਰਖਦੀਆਂ ਹਨ। ਦੁਨੀਆਂ ਦੀ ਹਰ ਤਰ੍ਹਾਂ ਦੀ ਤਰੱਕੀ ਦਾ ਰਾਜ ਵੀ

ਇਸਤਰੀ ਵਰਗ ਹੀ ਹੈ। ਪਿਛਲੇ 15-20 ਸਾਲਾਂ ਦੌਰਾਨ ਵਿਗਿਆਨਪਨਾਂ ਦੀ ਬਦੌਲਤ ਪੂਰੇ ਸੰਸਾਰ ਵਿੱਚ ਬੇਹੱਦ ਤਰੱਕੀ ਦਾ ਸਿਹਰਾ ਵੀ ਮੁੰਡਿਆਂ ਨਾਲੋਂ ਕਿਤੇ ਜਿਆਦਾ ਕੁੜੀਆਂ ਦੇ ਸਿਰਾਂ 'ਤੇ ਬੰਨਿਆਂ ਜਾਂਦਾ ਹੈ। ਦੁਨੀਆਂ ਦਾ ਅਜੇਹਾ ਕੋਈ ਕਾਰਜ ਨਹੀਂ ਜਿਸ ਵਿੱਚ ਇਸ ਵਰਗ ਦੀ ਅਹਿਮ ਭੂਮਿਕਾ ਨਹੀਂ ਹੈ। ਇਸ ਵਿੱਚ ਕੋਈ ਅੱਤਕਥਨੀ ਨਹੀਂ ਹੋਵੇ ਗੀ ਜੇ ਇਹ ਕਹਿ ਲਿਆ ਜਾਵੇ ਕਿ ਦੁਨੀਆਂ ਦੇ ਹਰ ਨਿੱਕੇ -ਵੱਡੇ ਕਾਰਜਾਂ, ਨੂੰ ਟੀਸੀ ਤੇ ਪੁੱਜਦਾ ਕਰਨ ਲਈ ਇਸਤਰੀ ਵਰਗ ਦੀ ਲੋੜ ਪੈਂਦੀ ਹੈ। ਵਿਸ਼ਵ ਭਰ ਦੀ ਹਰ ਖੇਤਰ ਦੀ ਬੇ-ਅਥਾਹ ਤਰੱਕੀ ਦਾ ਰਾਜ ਵੀ ਇਹੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਰੂਪ ਰੇਖਾ ਵਿੱਚ ਇੱਕ ਵਿਲਖਣ ਦਿਖ ਵਾਲੀ ਕੌਮ ਦੀ ਸਿਰਜਣਾ ਕੀਤੀ। ਜਿਸ ਦੀ ਇਸ ਦਿਖ ਦੇ ਨਾਲ-ਨਾਲ ਨਿਵੇਕਲੇ ਕਾਰਜਾਂ ਲਈ ਵੀ ਇਸ ਕੌਮ ਨੂੰ ਅਤੀ ਮਹਾਨ ਰੁੱਤਬਾ ਮਿਲਿਆ ਹੋਇਆ ਹੈ। ਪ੍ਰਕਾਸ਼ ਦਾਹੜਾ, ਸੁਹਣੀ ਦਸਤਾਰ ਵਾਲੇ ਪੁਰਸ਼ ਦੀ ਠਾਠ-ਬਾਠ ਕਲੀਨਸ਼ੇਵ ਵਾਲੇ ਨਾਲੋਂ ਕਿਤੇ ਜ਼ਿਆਦਾ ਹੁੰਦੀ ਹੈ। ਇਸੇ ਤਰ੍ਹਾਂ ਕਿਸੇ ਕੁੜੀ ਵਲੋਂ ਦਸਤਾਰ, ਦੁਮਾਲਾ ਸਜਾਇਆ ਹੋਵੇ ਤਾਂ ਉਸ ਦੀ ਦਿੱਖ ਵੀ ਅਤੀ ਨਿਵੇਕਲੀ ਤੇ ਮਨਮੋਹਣੀ ਹੁੰਦੀ ਹੈ।

ਨੌਜਆਨ ਵਰਗ ਹੀ ਕਿਸੀ ਕੌਮ ਦੀ ਤਕਦੀਰ ਬਦਲ ਸਕਦਾ ਹੈ। ਆਉਣ ਵਾਲੀਆਂ ਨਸਲਾਂ ਲਈ ਨਵੇਂ ਪੈਰ ਚਿੰਨ੍ਹਾਂ ਦੇ ਨਿਸ਼ਾਨ ਉਲੀਕਦਾ ਹੈ। ਸਿੱਖ ਨੌਜਵਾਨ ਮੁੰਡੇ-ਕੁੜੀਆਂ ਵੀ ਅਜੇਹਾ ਰੋਲ ਅਦਾ ਕਰ ਸਕਦੇ ਹਨ। ਪਰ ਇਸ ਹੱਥਲੇ ਲੇਖ ਵਿੱਚ ਅਸੀਂ ਸਿਰਫ ਕੁੜੀਆਂ ਦੇ ਰੋਲ ਦੀ ਗੱਲ ਕਰਨੀ ਹੈ। ਸਿੱਖੀ ਦੇ ਅਣ ਸੁਲਝੇ ਹੋਏ ਸਵਾਲ ਦਾ ਹੱਲ ਸਿੱਖ ਘਰਾਣਿਆਂ ਦੀਆਂ ਕੁੜੀਆਂ ਆਪਣੀ ਥੋੜ੍ਹੀ ਜਿਹੀ ਸੋਚ ਬਦਲ ਕੇ ਹੱਲ ਕਰ ਸਕਦੀਆਂ ਹਨ ਅਤੇ ਸਿੱਖ ਇਤਿਹਾਸ ਦੇ ਸੁਨਹਿਰੀ ਪੰਨਿਆਂ ਵਿੱਚ ਨਾਂ ਦਰਜ ਕਰਾ ਸਕਦੀਆਂ ਹਨ। Trend Setter ਬਣ ਸਕਦੀਆਂ ਹਨ।ਪਰ ਇਹ ਕਿਵੇਂ ? ਇਸ ਪ੍ਰਸ਼ਨ ਦਾ ਉੱਤਰ ਹੀ ਨੌਜਵਾਨ ਸਿੱਖ ਕੁੜੀਆਂ ਦੀ ਇੱਕ ਨਿੱਕੀ ਜਿਹੀ ਸੋਚ ਨੂੰ ਬਦਲ ਲੈਣ ਵਿੱਚ ਹੈ। ਸੋਚ ਬਦਲਣ ਦਾ ਢੰਡਾ ਇਹ ਹੈ ਕਿ ਸਿੱਖ ਨੌਜੁਆਨ ਕੁੜੀਆਂ ਇਹ ਪ੍ਰਣ ਕਰ ਲੈਣ ਕਿ ਉਹ ਵਿਆਹ ਸਿਰਫ ਤੇ ਸਿਰਫ ਦਸਤਾਰ ਸਜਾਉਣ ਵਾਲੇ ਗੱਭਰੂਆਂ ਨਾਲ ਹੀ ਕਰਨਗੀਆਂ। ਫਿਰ ਦੇਖੋ ਦਿਨਾਂ ਵਿੱਚ ਹੀ ਦਸਤਾਰਾਂ ਵਾਲੇ ਸਿੱਖ ਗੱਭਰੂ ਕਿਵੇਂ ਆਪਣੇ ਅਸਲ ਵਿਰਸੇ ਵਾਲੇ ਸਿੱਖੀ ਸਰੂਪ ਵਿੱਚ ਨਜ਼ਰ ਆਉਣਗੇ।

ਕਿਉਂਕਿ ਜੇਕਰ ਅੱਜ ਦੇ ਹਾਲਾਤਾਂ ਤੇ ਨਜ਼ਰ ਮਾਰੀਏ ਤਾਂ ਪਤਾ ਚਲਦਾ ਹੈ ਕਿ ਸਿੱਖ ਮੁੰਡੇ ਕਲੀਨਸ਼ੇਵ ਹੁੰਦੇ ਜਾ ਰਹੇ ਹਨ। ਵੱਖ-ਵੱਖ ਕਾਰਨਾਂ ਦੀ ਬਜਾਏ ਇੱਕ ਵੱਡਾ ਕਾਰਨ ਇਹ ਵੀ ਹੈ ਕਿ ਅੱਜ ਕੱਲ ਦੀਆਂ ਬਹੁਤੀਆਂ ਕੁੜੀਆਂ ਸਿਰਫ ਕਲੀਨਸ਼ੇਵ ਮੁੰਡਿਆਂ (ਬਾਬੂਆਂ) ਨਾਲ ਵਿਆਹ ਕਰਵਾਉਣਾ ਪਸੰਦ ਕਰਦੀਆਂ ਹਨ। ਇਹੀ ਕਾਰਨ ਹੈ ਕਿ ਸਿੱਖ ਮੁੰਡਿਆਂ ਨਾਲ ਵਿਆਹ ਕਰਾਉਣ ਵਾਲੀਆਂ ਕੁੜੀਆਂ ਲਈ ਮੁੰਡਿਆਂ ਦਾ ਕਾਲ ਪੈ ਗਿਆ ਹੈ ਤੇ ਸਿੱਖ ਲੜਕੇ ਧੜਾ-ਧੜ ਘੋਨ-ਮੋਨ ਹੋ ਰਹੇ ਹਨ ਤੇ ਸਿੱਖੀ ਦੀਆਂ ਜੜ੍ਹਾਂ ਖੋਖਲੀਆਂ ਕਰਨ ਵਿੱਚ ਅਹਿਮ ਭੂਮਿਕਾ ਨਿਭਾ ਰਹੇ ਹਨ ਅਤੇ ਨਾਲ ਦੀ ਨਾਲ ਬਾਬੇ ਨਾਨਕ ਦੀ ਸਿੱਖੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਖਾਲਸਾ ਫੌਜ ਵਿਚੋਂ ਆਪ ਨਾਂ ਕਟਵਾ ਕੇ ਵਿਰੋਧੀਆਂ ਦੀ ਫੌਜ 'ਚ ਭਰਤੀ ਹੁੰਦੇ ਜਾ ਰਹੇ ਹਨ।ਬੱਸ ਇਸੀ ਬੁਝਾਰਤ ਦਾ ਹੱਲ ਹਨ ਸਾਡੀਆਂ ਸਿੱਖ ਧੀਆਂ, ਭੈਣਾਂ। ਕਾਰਨ ਭਾਵੇਂ ਹੋਰ ਵੀ ਅਨੇਕਾਂ ਹਨ ਪਰ ਇਹ ਵੀ ਅਹਿਮ ਕਾਰਨ ਹੈ ਕਿ ਸਿੱਖ ਮੁੰਡੇ ਕਲੀਨਸ਼ੇਵ ਹੁੰਦੇ ਜਾ ਰਹੇ ਹਨ।ਸਿੱਖੀ ਨੂੰ ਅਲਵਿਦਾ ਕਹਿ ਰਹੇ ਹਨ। ਮੇਰਾ ਇਹ ਦਾਅਵਾ ਹੈ ਜੇ ਸਾਡੇ ਗੱਭਰੂ ਸ਼ੁਰੂਆਤ ਵਿੱਚ ਸਿਰਾਂ 'ਤੇ ਦਸਤਾਰਾਂ ਹੀ ਸਜਾ ਲੈਣ ਤਾਂ ਹੌਲੀ-ਹੌਲੀ ਪੂਰਨ ਸਿੱਖ ਬਣ ਸਕਦੇ ਹਨ। ਵੇਖਣ ਵਿੱਚ ਆਉਂਦਾ ਹੈ ਸ਼ਾਮ ਵੇਲੇ ਬਹੁਤਾਤ ਵਿੱਚ ਮੁੰਡੇ ਕੁੜੀਆਂ ਗੁਰਦੁਆਰੇ ਜ਼ਰੂਰ ਜਾਂਦੇ ਹਨ ਭਾਵੇਂ ਮੁੰਡੇ ਕਲੀਨਸ਼ੇਵ ਹੁੰਦੇ ਹਨ। ਇਸ ਸਚਾਈ ਤੋਂ ਮੁਨਕ ਨਹੀਂ ਹੋ ਸਕਦੇ ਕਿ ਅੱਜ-ਕੱਲ ਦਸਤਾਰਾਂ ਸਜਾਉਣ ਦਾ ਸਾਡੇ ਗੱਭਰੂਆਂ ਨੂੰ ਸ਼ੌਕ ਪੈਦਾ ਹੋ ਰਿਹਾ ਹੈ।

ਜੇ ਦੁਪਾਲਪੁਰ ਪਿੰਡ ਦੇ ਗੁਰਸਿੱਖ ਕੈਪਟਨ ਦੀ ਪੜ੍ਹੀ ਲਿਖੀ ਸਪੁੱਤਰੀ ਦੀ ਤਰ੍ਹਾਂ ਹਰ ਸਿੱਖ ਲੜਕੀ ਆਪਣੀ ਸੋਚ ਬਦਲ ਕੇ ਦਸਤਾਰ ਵਾਲੇ ਸਰਦਾਰ ਨਾਲ ਵਿਆਹ ਕਰਾਉਣ ਦਾ ਪ੍ਰਣ ਕਰ ਲੈਣ ਤਾਂ ਵੇਖਣਾਂ ਕਲੀਨਸ਼ੇਵ ਸਿੱਖਾਂ ਦੇ ਲੜਕੇ ਕਿਵੇਂ ਸਰਦਾਰੀ ਰੂਪ ਧਾਰਨ ਕਰ ਲੈਣਗੇ ਤੇ ਇੱਕ ਨਵਾਂ ਯੁੱਗ ਸ਼ੁਰੂ ਹੋ ਜਾਵੇਗਾ। ਸੋ ਲੋੜ ਹੈ ਸਿੱਖ ਘਰਾਣਿਆਂ ਦੀਆਂ ਕੁੜੀਆਂ ਨੂੰ ਆਪਣੀ ਸੋਚ ਵਿੱਚ ਤਬਦੀਲੀ ਲਿਆਉਣ ਦੀ। ਇੱਕ ਨਵਾਂ ਦਿਸਹੱਦਾ ਪੈਦਾ ਕਰਨ ਦੀ।

*94652-16530*

—0—

ਕਿਸ਼ਤ ਨੰ: 4
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ '**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼**' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।*

*ਮੁੱਖ ਸੰਪਾਦਕ*

ਇਨ੍ਹਾਂ ਸੰਸਾਰਕ ਜੀਵਾਂ ਦੇ ਅਧਰਮ ਵਾਲੇ ਕਰਮਾਂ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਇਸ ਪਰਕਾਰ ਉਪਦੇਸ਼ ਕਰਦੇ ਹਨ ਕਿ ਹੇ ਪ੍ਰਾਣੀਓ ਤੁਸੀਂ ਕਿਸ ਪਦਾਰਥ ਦੇ ਘੁਮੰਡ ਵਿੱਚ ਆਕੇ ਆਪਣੇ ਆਪ ਨੂੰ ਭੁਲਾ ਬੈਠੇ ਹੋ। ਯਥਾ:-

*ਬਿਲਾਵਲੁ ਮਹਲਾ ੫ ॥*

*ਤਨੁ ਧਨੁ ਜੋਬਨੁ ਚਲਤ ਗਇਆ ॥ ਰਾਮ ਨਾਮ ਕਾ ਭਜਨੁ ਨ ਕੀਨੋ ਕਰਤ ਬਿਕਾਰ ਨਿਸਿ ਭੋਰੁ ਭਇਆ ॥੧॥ ਰਹਾਉ ॥ ਅਨਿਕ ਪ੍ਰਕਾਰ ਭੋਜਨ ਨਿਤ ਖਾਤੇ ਮੁਖ ਦੰਤਾ ਘਸਿ ਖੀਨ ਖਇਆ ॥ ਮੇਰੀ ਮੇਰੀ ਕਰਿ ਕਰਿ ਮੂਠਉ ਪਾਪ ਕਰਤ ਨਹ ਪਰੀ ਦਇਆ ॥੧॥ ਮਹਾ ਬਿਕਾਰ ਘੋਰ ਦੁਖ ਸਾਗਰ ਤਿਸੁ ਮਹਿ ਪ੍ਰਾਣੀ ਗਲਤੁ ਪਇਆ ॥ ਸਰਨਿ ਪਰੇ ਨਾਨਕ ਸੁਆਮੀ ਕੀ ਬਾਹ ਪਕਰਿ ਪ੍ਰਭਿ ਕਾਢਿ ਲਇਆ ॥੨॥* *ਅੰਗ ੮੨੯*

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਪ੍ਰਾਣੀ ਜੋ ਤੂੰ ਇਸ ਸਰੀਰ ਦੀ ਜੁਵਾ ਅਵਸਥਾ ਅਤੇ ਧਨ ਆਦਿਕ ਦਾ ਖਿਆਲ ਕਰਦਾ ਹੈ ਕਿ ਇਹ ਮੇਰੇ ਸਹਾਈ ਹਨ ਸੋ ਇਹ ਤਾਂ ਬੱਦਲਾਂ ਦੀ ਸਾਇਆ ਵਾਂਗ ਇਸੇ ਤਰ੍ਹਾਂ ਚਲੇ ਜਾਣ ਵਾਲੇ ਹਨ, ਜਿਸ ਤੇ ਤੂੰ ਇਨ੍ਹਾਂ ਦੇ ਮੱਧ ਵਿੱਚ ਆ ਕੇ ਇਥੋਂ ਤਕ ਵਿਕਾਰਾਂ ਵਿੱਚ ਪਰਵਿਰਤ ਹੋ ਗਿਆ ਹੈਂ ਜੋ ਰਾਤ ਤੇ ਦਿਨ ਚੜ੍ਹਾ ਬੈਠਾ ਹੈਂ, ਜਿਸ ਦਾ ਭਾਵ ਇਹ ਹੈ ਕਿ ਕਾਲੇ ਕੇਸ ਹੁਣ ਚਿਟੇ ਹੋ ਗਏ ਹਨ। ਜਿਸ ਸਰੀਰ ਦੇ ਪਾਲਨ ਪੋਖਨ ਲਈ ਤੂੰ ਕਈ ਪਰਕਾਰ ਦੇ ਭੋਜਨ ਖਾ ਖਾ ਕੇ ਮੂੰਹ ਦੇ ਦੰਦ ਭੀ ਘਸਾ ਬੈਠਾ ਹੈਂ ਅਰ ਮੇਰਾ ਧਨ, ਮੇਰੀ ਇਸਤ੍ਰੀ, ਮੇਰਾ ਪੁੱਤਰ ਆਦਿਕ ਸੰਪਤਾਂ ਵਿੱਚ ਮੇਰੀ ਮੇਰੀ ਭਾਵਨਾ ਕਰਕੇ ਉਨ੍ਹਾਂ ਦੇ ਸੁਖ ਲਈ ਇਥੋਂ ਤਕ ਪਾਪ ਕੀਤੇ ਹਨ ਜੋ ਦਯਾ ਤਕ ਭੀ ਮਨ ਵਿੱਚ ਨਹੀਂ ਆਈ, ਜਿਸ ਦਾ ਫਲ ਇਹ ਹੈ ਜੋ ਤੂੰ ਵਡੇ ਭਾਰੀ ਵਿਕਾਰਾਂ ਦੇ ਦੁਖ ਰੂਪ ਡੂੰਘੇ ਸਮੁੰਦਰ ਵਿੱਚ ਗਰਕਾਬ ਹੋ ਗਿਆ ਹੈਂ।

ਪ੍ਰੰਤੂ ਅਜੇ ਭੀ ਜੇ ਤੂੰ ਆਪਣੇ ਸੁਆਮੀ ਅਰਥਾਤ ਮਾਲਕ ਪਰਮਾਤਮਾਂ ਦੀ ਸ਼ਰਨ ਅਖਤਿਆਰ ਕਰੇਂਗਾ ਸੋ ਤੈਨੂੰ ਬਾਂਹ ਤੇ ਪਕੜਕੇ ਇਸ ਮਹਾਂ ਭਿਆਨਕ ਹਾਲਤ ਵਿਚੋਂ ਕੱਢ ਲਏਗਾ ਅਤੇ ਤੂੰ ਨਰਕਾਂ ਤੇ ਦੁਖ ਤੋਂ ਬਚ ਜਾਵੇਂਗਾ।

*ਕਿਆ ਇਸ ਸ਼ਬਦ ਪਰ ਵਿਚਾਰ ਕਰਨੇ ਵਾਲੇ ਪੁਰਖ ਭੀ ਸੰਸਾਰਕ ਸੁਖਾਂ ਪਰ ਹੀ ਨਿਰਭਰ ਕਰਕੇ ਸ੍ਰੀ ਅਕਾਲ ਪੁਰਖ ਦੇ ਆਰਾਧਨ ਤੋਂ ਬੇਮੁੱਖ ਹੋ ਜਾਣਗੇ?*

ਇਸ ਸੰਸਾਰ ਦੇ ਬਹੁਤ ਸਾਰੇ ਪ੍ਰਾਣੀ ਪ੍ਰਮਾਤਮਾਂ ਦੇ ਅਰਾਧਨ ਤੇਂ ਬੇਮੁੱਖ ਹੋ ਕੇ ਕਈ ਪ੍ਰਕਾਰ ਦੇ ਤੁੱਛ ਪਦਾਰਥਾਂ ਵਿੱਚ ਹੀ ਆਪਣੇ ਜੀਵਨ ਦਾ ਸੁਖ ਲਾਭ ਮੰਨਦੇ ਹਨ, ਜਿਨ੍ਹਾਂ ਪ੍ਰਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਇਹ ਉਪਦੇਸ਼ ਕਰਦੇ ਹਨ, ਯਥਾ:-

*ਰਾਗੁ ਗਉੜੀ ਪੂਰਬੀ ਮਹਲਾ ੪*

*ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥ ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥ ਕਰਿ ਸਾਧੂ ਅੰਜੁਲੀ ਪੁਨੁ ਵਡਾ ਹੈ ॥ ਕਰਿ ਡੰਡਉਤ ਪੁਨੁ ਵਡਾ ਹੇ ॥੧॥ ਰਹਾਉ ॥ ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ ॥ ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥ ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥ ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥ ਹਮ ਗਰੀਬ*

*ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ॥ ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥* ਅੰਗ ੧੩

ਇਸ ਸ਼ਬਦ ਦਾ ਭਾਵ ਇਹ ਹੈ ਕਿ ਜੀਵ ਇਹ ਤੇਰਾ ਸਰੀਰ ਰੂਪੀ ਜੋ ਇਕ ਨਗਰ ਹੈ ਸੋ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਆਦਿਕ ਚੋਰਾਂ ਨਾਲ ਭਰਿਆ ਪਿਆ ਹੈ, ਕਿੰਤੂ ਜ਼ਿਸ ਨਗਰ ਵਿੱਚ ਇਕ ਚੋਰ ਹੁੰਦਾ ਹੈ ਉਸ ਦੇ ਕਾਰਨ ਉਹ ਸੁਖੀ ਨਹੀਂ ਵਸਦਾ, ਸੋ ਤੇਰੇ ਵਿੱਚ ਤਾਂ ਪੰਚ ਚੋਰ ਮਹਾ ਦੁਖਦਾਈ ਵਸ ਰਹੇ ਹਨ, ਇਸ ਵਾਸਤੇ ਤੈਨੂੰ ਸੁਖ ਕਿਸ ਤਰ੍ਹਾਂ ਪਰਾਪਤ ਹੋਵੇਗਾ, ਪ੍ਰੰਤੂ ਜਿਸ ਪਰਕਾਰ ਰਾਜ ਪੁਰਖਾਂ ਦੀ ਸਹਾਇਤਾ ਲੈ ਕੇ ਪੁਰਖ ਉਨ੍ਹਾਂ ਚੋਰਾਂ ਦਾ ਨਾਸ ਕਰਕੇ ਸੁਖ ਪਾਉਂਦੇ ਹਨ, ਇਸੇ ਪ੍ਰਕਾਰ ਤੂੰ ਭੀ ਪ੍ਰਮੇਸ੍ਵਰ ਦੇ ਪਿਆਰਿਆਂ ਦੀ ਮਦਦ ਲੈ ਕੇ ਉਨ੍ਹਾਂ ਦੁਖਦਾਈ ਕਾਮਾਦਿਕ ਤਸਕਰਾਂ ਦਾ ਖੰਡਨ ਕਰ ਅਤੇ ਉਨ੍ਹਾਂ ਮਹਾਤਮਾਂ ਪੁਰਸ਼ਾਂ ਨੂੰ ਪ੍ਰੇਮ ਕਰਨਾ ਹੀ ਵੱਡਾ ਪਵਿੱਤਰ ਹੈ, ਤਾਂਤੇ ਉਨ੍ਹਾਂ ਨੂੰ ਨਾਸ ਕਰਨ ਰੂਪੀ ਪੁੰਨ ਜੋ ਸਭ ਤੇ ਅਧਿਕ ਮਹਾਤਮਾਂ ਹੈ, ਸੋ ਧਾਰਨ ਕਰ।

ਪ੍ਰੰਤੂ ਜਿਨ੍ਹਾਂ ਸਾਕਤ ਪੁਰਖਾਂ ਨੇ ਸ੍ਰੀ ਅਕਾਲ ਪੁਰਖ ਦੇ ਮਹਾਂ ਧਨ ਦਾ ਅਨੰਦ ਨਹੀਂ ਪਾਇਆ, ਉਨ੍ਹਾਂ ਦੇ ਹਿਰਦੇ ਵਿੱਚ ਦੇਹ ਅਭਿਮਾਨ ਦੀ ਹੰਗਤਾ ਦਾ ਕੰਡਾ ਚੁਭਿਆ ਹੋਇਆ ਹੈ, ਜਿਉਂ ਜਿਉਂ ਉਹ ਪੁਰਖ ਉਸਨੂੰ ਧਾਰ ਕੇ ਆਪਣਾ ਜੀਵਨ ਗੁਜ਼ਾਰਦੇ ਹਨ, ਤਿਉਂ ਤਿਉਂ ਕਲੇਸ਼ਾਂ ਨੂੰ ਪਰਾਪਤ ਹੁੰਦੇ ਹਨ ਅਰਥਾਤ ਮੌਤ ਦਾ ਦੰਡ ਉਨ੍ਹਾਂ ਨੂੰ ਸਿਰ ਪਰ ਸਹਾਰਨਾ ਪੈਂਦਾ ਹੈ।

ਕਿੰਤੂ ਉਹ ਸ੍ਰੀ ਅਕਾਲ ਪੁਰਖ ਦੇ ਪਿਆਰੇ ਉਸ ਦੇ ਨਾਮ ਵਿੰਚ ਹੀ ਸਮਾਏ ਹੋਏ ਹਨ, ਜਿਨ੍ਹਾਂ ਦਾ ਜਨਮ ਅਤੇ ਮਰਨ ਰੂਪੀ ਜੋ ਦੁਖ ਹੈ, ਸੋ ਦੂਰ ਹੋ ਗਿਆ ਹੈ, ਕਿਉਂਕਿ ਉਨ੍ਹਾਂ ਨੇ ਉਸ ਪੂਰਨ ਅਬਿਨਾਸ਼ੀ ਪੁਰਖ ਨੂੰ ਪਰਾਪਤ ਕਰ ਲੀਤਾ ਹੈ, ਜਿਸ ਦੀ ਸੰਪੂਰਨ "ਖੰਡਾਂ" ਅਰਥਾਤ ਟਾਪੂਆਂ ਅਤੇ ਬ੍ਰਹਮੰਡਾਂ ਵਿੱਚ ਕੀਰਤੀ ਛਾਈ ਹੋਈ ਹੈ। ਇਸ ਵਾਸਤੇ ਹੇ ਸ੍ਰੀ ਅਕਾਲ ਪੁਰਖ ਜੀ ਅਸੀਂ ਜੀਵ ਮਹਾਂ ਗਰੀਬ ਅਤੇ ਤੁੱਛ ਹਾਂ, ਪ੍ਰੰਤੂ ਆਪ ਵੱਡੇ ਤੋਂ ਭੀ ਵੱਡੇ ਹੋ, ਇਸ ਲਈ ਸਾਡੀ ਰੱਖਯਾ ਕਰੋ, ਜਿਸ ਤੇ ਸਾਨੂੰ ਆਪ ਜੀ ਦੇ ਨਾਮ ਦਾ ਹੀ ਆਧਾਰ ਅਤੇ ਓਸੇ ਦੀ ਹੀ ਓਟ ਹੈ, ਕਿਉਂਕਿ ਸੰਪੂਰਨ ਸੁਖਾਂ ਦੀ ਨਿਧ ਆਪ ਦਾ ਹੀ ਅਰਾਧਨ ਹੈ, ਆਪ ਦੇ ਸਿਮਰਨ ਤੇ ਬਿਨਾਂ ਸਾਰੇ ਸੁਖ ਇਕ ਤੁੱਛ ਰੂਪ ਦੁਖਾਂ ਦਾ ਸਾਧਨ ਹਨ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਕਦੇ ਉਸ ਪ੍ਰਮਾਤਮਾ ਤੇ ਬਿਨਾਂ ਕਿਸੇ ਹੋਰ ਸੁਖ ਨੂੰ ਆਪਣੇ ਚਿੱਤ ਦੀ ਸ਼ਾਂਤੀ ਦਾ ਸਾਧਨ ਸਮਝਣਗੇ?*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਸ੍ਰੀ ਅਕਾਲ ਪੁਰਖ ਤੇ ਬਿਨਾਂ ਹੋਰ ਸਾਰੇ ਦੇਵੀ ਦੇਵਤਿਆਂ ਦੇ ਅਧੀਨ ਹੋਣ ਦਾ ਖੰਡਨ ਕੀਤਾ ਹੈ, ਜੈਸਾ ਕਿ ਕਥਨ ਹੈ, ਯਥਾ:-

***ਗਉੜੀ ਮਹਲਾ ੫ ਸਲੋਕ***

ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ॥
ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ॥

*ਅੰਗ ੨੯੮*

ਇਸ ਪਵਿੱਤਰ ਸਲੋਕ ਵਿੱਚ ਸ੍ਰੀ ਗੁਰੂ ਜੀ ਮਹਾਰਾਜ ਨੇ ਇਹ ਕਥਨ ਕੀਤਾ ਹੈ ਕਿ ਜੋ ਲੋਗ ਦੇਣੇ ਵਾਲੇ ਸ੍ਰੀ ਅਕਾਲ ਪੁਰਖ ਨੂੰ ਤਿਆਗ ਕੇ ਦੂਸਰਿਆਂ ਮਗਰ ਲਗੇ ਹਨ, ਸੋ ਕਿਸੇ ਤਰਾਂ ਭੀ ਨਹੀਂ ਸਿੱਝਣਗੇ ਅਰਥਾਤ ਆਪਣੀ ਇੱਛਾ ਨੂੰ ਪੂਰਾ ਨਹੀਂ ਕਰਨਗੇ, ਸਗੋਂ ਉਸ ਤੇ ਉਲਟ ਸ੍ਰੀ ਅਕਾਲ ਪੁਰਖ ਦੇ ਅਰਾਧਨ ਤੇ ਬਿਨ੍ਹਾਂ ਉਨ੍ਹਾਂ ਦੀ ਪਤਿ ਅਰਥਾਤ ਇੱਜ਼ਤ ਦੂਜਿਆਂ ਵਲ ਲਗਕੇ ਜਾਂਦੀ ਰਹੇਗੀ।

*ਕਿਆ ਇਸ ਸਲੋਕ ਪਰ ਵਿਸ਼੍ਵਾਸ ਕਰਨੇ ਵਾਲੇ ਭਾਈ ਸ੍ਰੀ ਅਕਾਲ ਪੁਰਖ ਨੂੰ ਤਿਆਗ ਕੇ ਕਦੇ ਕਿਸੇ ਹੋਰ ਜਿੰਨ ਭੂਤਯ, ਮੜ੍ਹੀ ਮਸਾਣੀ ਮਗਰ ਲੱਗਣਗੇ?*

***ਬਸੰਤੁ ਮਹਲਾ ੯***

*ਮਨ ਕਹਾ ਬਿਸਾਰਿਓ ਰਾਮ ਨਾਮ॥ ਤਨੁ ਬਿਨਸੈ ਜਮ ਸਿਉ ਪਰੈ ਕਾਮੁ॥੧॥ ਰਹਾਉ॥ ਇਹੁ ਜਗੁ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ ਕਿਹ ਬਿਚਾਰਿ॥੧॥ ਧਨੁ ਦਾਰਾ ਸੰਪਤਿ ਗ੍ਰੇਹ॥ ਕਛੁ ਸੰਗਿ ਨਾ ਚਾਲੈ ਸਮਝ ਲੇਹ॥੨॥ ਇਕ ਭਗਤਿ ਨਾਰਾਇਨ ਹੋਇ ਸੰਗਿ॥ ਕਹੁ ਨਾਨਕ ਭਜੁ ਤਿਹ ਏਕ ਰੰਗਿ॥੩॥* *ਅੰਗ ੧੧੮੬*

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਮਨ ਤੈਂ ਇਸ ਸਰੀਰ ਦੇ ਵਿੱਚ ਅਹੰ ਭਾਵਨਾ ਕਰਕੇ ਸ੍ਰੀ ਅਕਾਲ ਪੁਰਖ ਦੇ ਨਾਮ ਨੂੰ ਕਿਉਂ ਵਿਸਾਰ ਛਡਿਆ ਹੈ, ਕਿਉਂਕਿ ਇਸ ਦੇਹੀ ਦੇ ਬਿਨਸਨੇ ਕਰਕੇ ਤਾਂ ਮਗਰੋਂ ਤੇਰਾ ਸਾਥ ਜਮਾਂ ਦੇ ਨਾਲ ਹੋਣਾ ਹੈ, ਇਸ ਵਾਸਤੇ ਇਹ ਸੰਸਾਰ

ਇਕ ਧੂਏਂ ਦੇ ਧੌਲਰਾਂ ਵਾਂਗ ਨਿਰਾ ਦੇਖਣ ਮਾਤ੍ਰ ਹੀ ਹੈ ਸੋ ਇਸ ਵਾਸਤੇ ਤੂੰ ਆਪਣੇ ਚਿਤ ਵਿੱਚ ਇਸ ਬਾਤ ਨੂੰ ਅੱਛੀ ਤਰ੍ਹਾਂ ਸਮਝ ਲੈ ਜੋ ਇਹ ਧਨ ਅਤੇ ਇਸਤ੍ਰੀ ਗ੍ਰਹ ਆਦਿਕ ਜੋ ਸੰਪਤੀ ਹੈ ਸੋ ਇਥੇ ਹੀ ਪਈ ਰਹਿ ਜਾਵੇਗੀ ਜਿਸ ਦਾ ਤੇਰੇ ਨਾਲ ਇਕ ਤਿਨਕਾ ਭੀ ਨਹੀਂ ਜਾਏਗਾ ਅਰਥਾਤ ਉਸ ਸਮਯ ਹਥੋਂ ਖਾਲੀ ਅਤੇ ਨੰਗਾ ਜਾਏਂਗਾ ਕਿੰਤੂ ਉਸ ਸਮਯ ਤੇਰੇ ਨਾਲ ਦੂਸਰਾ ਸਾਥੀ ਸਾਥ ਕਰਨੇ ਵਾਲਾ ਈਸ਼ਵਰ ਦਾ ਅਰਾਧਨ ਹੀ ਹੋਵੇਗਾ। ਉਸ ਤੋਂ ਬਿਨ੍ਹਾਂ ਹੋਰ ਸਭ ਪਿਆਰੇ ਤੈਨੂੰ ਛਡ ਜਾਣਗੇ ਜਿਸ ਤੇ ਤੈਨੂੰ ਚਾਹੀਦਾ ਹੈ ਕਿ ਉਸ ਸ੍ਰੀ ਅਕਾਲ ਪੁਰਖ ਦਾ ਅਰਾਧਨ ਇਕ ਰੰਗ ਅਰਥਾਤ ਸੁਧ ਹਿਰਦਾ ਕਰਕੇ ਜਿਸਤੇ ਤੇਰੀ ਲੋਕ ਪ੍ਰਲੋਕ ਵਿੱਚ ਸਦ ਗਤੀ ਹੋਵੇ ਅਰ ਮੁਕਤੀ ਰੂਪੀ ਧਨ ਦਾ ਭਾਗੀ ਹੋ ਕੇ ਲੋਕ ਪ੍ਰਲੋਕ ਵਿੱਚ ਸੁਖ ਪਾਏਂ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਪੁਰਸ਼ ਭੀ ਕਦੇ ਸ੍ਰੀ ਅਕਾਲ ਪੁਰਖ ਵਾਹਿਗੁਰੂ ਨੂੰ ਮਨੋਂ ਭੁਲਾਉਣਗੇ ?*

ਇਨ੍ਹਾਂ ਸੰਸਾਰਕ ਜੀਵਾਂ ਨੇ ਸ੍ਰੀ ਅਕਾਲ ਪੁਰਖ ਦੀਆਂ ਬਰਕਤਾਂ ਨੂੰ ਭੁਲਾਕੇ ਕਈ ਪਰਕਾਰ ਦੇ ਅਹੰਭਾਵ ਵਾਲੇ ਖਿਆਲਾਂ ਵਿੱਚ ਆਪਣੇ ਮਨਾਂ ਨੂੰ ਲਗਾ ਛਡਿਆ ਹੈ, ਅਰ ਇਸ ਅਹੰ ਭਾਵ ਦੇ ਅਧੀਨ ਹੋ ਕੇ ਕਈ ਪ੍ਰਕਾਰ ਦੇ ਵਿਕਾਰਾਂ ਵਿੱਚ ਮਨ ਨੂੰ ਲਗਾ ਕੇ ਆਪਣਾ ਜੀਵਨ ਖੋ ਰਹੇ ਹਨ, ਪਰੰਤੂ ਅਜੇਹੇ ਪੁਰਖਾਂ ਪ੍ਰਤਿ ਸ੍ਰੀ ਗੁਰੂ ਜੀ ਮਹਾਰਾਜ ਇਹ ਉਪਦੇਸ਼ ਕਰਦੇ ਹਨ, ਯਥਾ:-

**_ਸਿਰੀਰਾਗੁ ਮਹਲਾ ੫_**

ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ॥ ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ॥੧॥ ਜਪਿ ਮਨ ਨਾਮੁ ਏਕੁ ਅਪਾਰੁ॥ ਪ੍ਰਾਨ ਮਨੁ ਤਨੁ ਜਿਨਹਿ ਦੀਆਂ ਰਿਦੇ ਕਾ ਆਧਾਰੁ॥੧॥ ਰਹਾਉ॥ ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ॥ ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ॥੨॥ ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥ ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ॥੩॥ ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ॥ ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ॥੪॥ ਅੰਗ 51

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਪ੍ਰਾਣੀ ਤੂੰ ਜੜ੍ਹ ਧਨ ਦੇ ਇਕੱਤ੍ਰ ਕਰਨ ਲਈ ਕਿਆ ਲਗਿਆ ਹੋਇਆ ਹੈਂ, ਕਿੰਤੂ ਜੇ ਤੂੰ ਧਨ ਸੰਚਨਾ ਚਾਹੁੰਦਾ ਹੈਂ, ਤਾਂ ਸ੍ਰੀ ਅਕਾਲ ਪੁਰਖ ਦੇ ਅਰਾਧਨ ਦਾ ਧਨ ਸੰਚਨ ਕਰ, ਇਸੀ ਤਰਾਂ ਤੂੰ ਜੜ੍ਹ ਪੱਥਰ ਆਦਿਕ ਦੇ ਪੂਜਣ ਵਲ ਕਿਉਂ ਆਪਣਾ ਸਮਾਂ ਖੋ ਰਿਹਾ ਹੈਂ, ਪ੍ਰੰਤੂ ਜੇ ਤੂੰ ਸੇਵਾ ਕਰਨੀ ਹੈ ਤਾਂ ਸੱਚਾ ਉਪਦੇਸ਼ ਕਰਨ ਵਾਲੇ ਮਹਾਤਮਾ ਦੀ ਕਰ, ਜਿਸ ਤੇ ਤੇਰੇ ਮਨ ਦੇ ਸੰਸੇ ਦੂਰ ਹੋ ਜਾਣ। ਫਿਰ ਜੋ ਤੂੰ ਕਿਸੇ ਖਾਸ ਫਲ ਯਾ ਰੰਗ ਆਦਿਕ ਦਾ ਖਾਣਾ ਯਾ ਪਹਿਰਣਾ ਛਡਕੇ ਵਰਤੀ ਸਦਾਉਂਦਾ ਹੈਂ, ਇਸ ਤੇ ਅੱਛਾ ਹੈ, ਜੇ ਤੂੰ ਮਨ ਦੇ ਵਿਕਾਰਾਂ ਨੂੰ ਤਿਆਗਨ ਕਰੇਂ।

ਇਸ ਤੇ ਬਿਨਾਂ ਤੂੰ ਮੜ੍ਹੀ ਮਸਾਣੀ ਆਦਿਕ ਦੀ ਸੇਵਾ ਤੇ ਕਿਆ ਹਾਸਲ ਕਰੇਂਗਾ, ਕਿੰਤੂ ਜੇ ਤੈਂ ਸਿਮਰਨ ਕਰਨਾ ਹੈ ਤਾਂ ਉਸ ਪਰਮਾਤਮਾ ਦਾ ਕਰ, ਜਿਸ ਨੇ ਤੈਨੂੰ ਉਤਪਤ ਕਰਕੇ ਅੱਛੀ ਤਰ੍ਹਾਂ ਰੱਖਿਆ ਹੈ, ਜਿਸ ਦੇ ਸਿਮਰਨ ਤੇ ਤੇਰੀ ਮੁਕਤੀ ਹੋ ਸਕਦੀ ਹੈ। ਇਸ ਵਾਸਤੇ ਹੇ ਮਨ ਤੂੰ ਉਸ ਇਕ ਬੇਅੰਤ ਸ੍ਰੀ ਅਕਾਲ ਪੁਰਖ ਦਾ ਸਿਮਰਨ ਕਰ, ਜਿਸ ਨੇ ਤੈਨੂੰ ਜੀਵਨ ਦਾ ਸਾਧਨ ਪ੍ਰਾਨ ਅਰ ਸਮਝਣ ਦਾ ਸਾਧਨ ਮਨ ਅਤੇ ਸੁਖ ਭੋਗਣ ਦਾ ਸਾਧਨ ਇਹ ਦੇਹੀ ਦਿਤੀ ਹੈ, ਅਰ ਉਹ ਤੇਰੇ ਆਤਮਾਂ ਦਾ ਆਸਰਾ ਹੈ, ਪਰੰਤੂ ਜੇ ਤੂੰ ਉਸ ਦੀ ਸਰਨ ਨੂੰ ਤਿਆਗ ਕੇ ਕਾਮ ਕ੍ਰੋਧਾਦਿਕ ਵਿੱਚ ਪ੍ਰਵਿਰਤ ਹੋਵੇਂਗਾ ਤਾਂ ਉਸਦਾ ਫਲ ਤੈਨੂੰ ਜਨਮ ਮਰਨ ਪਰਾਪਤ ਹੋਵੇਗਾ, ਤੂੰ ਸਤਿ ਨੂੰ ਗ੍ਰਹਣ ਕਰਕੇ ਆਪਣੇ ਅਗਿਆਨ ਰੂਪੀ ਰਿਦੇ ਦੇ ਦੁਖਦਾਈ ਅੰਧੇਰੇ ਨੂੰ ਨਾਸ ਕਰ ਅਤੇ ਸਤ-ਵਾਦਤਾ ਅਤੇ ਸੰਤੋਖ ਆਦਿਕ ਦੀ ਕਰਨੀ ਵਿੱਚ, ਜੋ ਸ੍ਰੇਸ਼ਟ ਹੈ ਪਰਵਿਰਤ ਹੋ, ਕਿਉਂਕਿ ਜਿਤਨਾ ਸੰਸਾਰ ਤੂੰ ਦੇਖ ਰਿਹਾ ਹੈਂ ਇਹ ਸਾਰਾ ਛਿਨ ਭੰਗਰ ਹੈ, ਤਾਂਤੇ ਕਿਸ ਬਾਤ ਦਾ ਹੰਕਾਰ ਕਰਦਾ ਹੈਂ, ਜਿਸ ਤੇ ਖੁਦੀ ਨੂੰ ਤਿਆਗ ਕੇ ਸਭ ਦੀ ਰੇਣ ਅਰਥਾਤ ਨਿੰਮ੍ਰਤਾ ਨੂੰ ਧਾਰਨ ਕਰ, ਜਿਸ ਤੇ ਤੇਰੇ ਰਿਦੇ ਦੇ ਸਾਰੇ ਭਰਮ ਦੂਰ ਹੋ ਜਾਣ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਪੁਰਸ਼ ਭੀ ਕਦੇ ਦੇਹ-ਅਭਿਮਾਨ ਆਦਿਕ ਦੇ ਘੁਮੰਡ ਵਿੱਚ ਆਕੇ ਆਪਣੇ ਆਪ ਨੂੰ ਵਿਕਾਰਾਂ ਵਿੱਚ ਲਗਾਉਣਗੇ?*

ਇਸ ਸੰਸਾਰ ਦੇ ਪ੍ਰਾਣੀ ਉਸ ਮਹਾਨ ਦਾਤਾ ਸ੍ਰੀ ਅਕਾਲ ਪੁਰਖ ਨੂੰ ਤਿਆਗ ਕੇ ਕਈ ਇਕ ਤੁੱਛ ਪਦਾਰਥਾਂ

ਵਲ ਹੀ ਨੱਸ ਰਹੇ ਹਨ ਅਤੇ ਮਨ ਵਿੱਚ ਖਿਆਲ ਕਰਦੇ ਹਨ ਕਿ ਸਾਨੂੰ ਜੋ ਕੁਛ ਸੁਖ ਮਿਲੇ ਹਨ, ਸੋ ਇਨ੍ਹਾਂ ਦੇ ਹੀ ਪਰਤਾਪ ਮਿਲੇ ਹਨ, ਪ੍ਰੰਤੂ ਸ੍ਰੀ ਗੁਰੂ ਜੀ ਮਹਾਰਾਜ ਇਨ੍ਹਾਂ ਜੀਵਾਂ ਨੂੰ ਉਸ ਸੱਚੇ ਦਾਤੇ ਸ੍ਰੀ ਅਕਾਲ ਪੁਰਖ ਦੀ ਦਾਤ ਦਾ ਸਿਮਰਨ ਕਰਾ ਕੇ ਉਪਦੇਸ਼ ਦਿੰਦੇ ਹਨ ਕਿ ਹੇ ਸੱਜਨ ਤੂੰ ਦੇਖ ਜੋ ਉਹ ਕੈਸਾ ਮਹਾਨ ਦਾਤਾ ਹੈ, ਯਥਾ:-

***ਰਾਮਕਲੀ ਮਹਲਾ ੫॥***

*ਇਸੁ ਪਾਨੀ ਤੇ ਜਿਨਿ ਤੂ ਘਰਿਆ॥ ਮਾਟੀ ਕਾ ਲੇ ਦੇਹੁਰਾ ਕਰਿਆ॥ ਉਕਤਿ ਜੋਤਿ ਲੈ ਸੁਰਤਿ ਪਰੀਖਿਆ॥ ਮਾਤ ਗਰਭ ਮਹਿ ਜਿਨਿ ਤੂੰ ਰਾਖਿਆ॥੧॥ ਰਾਖਨਹਾਰੁ ਸਮ੍ਹਾਰਿ ਜਨਾ॥ ਸਗਲੇ ਛੋਡਿ ਬੀਚਾਰ ਮਨਾ॥੧॥ ਰਹਾਉ॥ ਜਿਨਿ ਦੀਏ ਤੁਧੁ ਬਾਪ ਮਹਤਾਰੀ॥ ਜਿਨਿ ਦੀਏ ਭ੍ਰਾਤ ਪੁਤ ਹਾਰੀ॥ ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ॥ ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ॥੨॥ ਜਿਨਿ ਦੀਆ ਤੁਧੁ ਪਵਨੁ ਅਮੋਲਾ ਜਿਨਿ ਦੀਆ ਤੁਧੁ ਪਾਵਕੁ ਬਲਨਾ॥ ਤਿਸੁ ਠਾਕੁਰ ਕੀ ਰਹੁ ਮਨ ਸਰਨਾ॥੩॥ ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ॥ ਅੰਤਰਿ ਥਾਨ ਠਹਰਾਵਨ ਕਉ ਕੀਏ॥ ਬਸੁਧਾ ਦੀਓ ਬਰਤਨਿ ਬਲਨਾ॥ ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ॥੪॥ ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ॥ ਹਸਤ ਕਮਾਵਨ ਬਾਸਨ ਰਸਨਾ॥ ਚਰਨ ਚਲਨ ਕਉ ਸਿਰੁ ਕੀਨੋ ਮੇਰਾ॥ ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ॥੫॥ ਅਪਵਿਤ੍ਰ ਪਵਿਤ੍ਰ ਜਿਨਿ ਤੂ ਕਰਿਆ॥ ਸਗਲ ਜੋਨਿ ਮਹਿ ਤੂੰ ਸਿਰਿ ਧਰਿਆ॥ ਅਬ ਤੂ ਸੀਝੁ ਭਾਵੈ ਨਹੀ ਸੀਝੈ॥ ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ॥੬॥ ਈਹਾ ਊਹਾ ਏਕੈ ਓਹੀ॥ ਜਤ ਕਤ ਦੇਖੀਐ ਤਤ ਤਤ ਤੋਹੀ॥ ਤਿਸੁ ਸੇਵਤ ਮਨਿ ਆਲਸੁ ਕਰੈ॥ ਜਿਸੁ ਵਿਸਰਿਐ ਇਕ ਨਿਮਖ ਨ ਸਰੈ॥੭॥ ਹਮ ਅਪਰਾਧੀ ਨਿਰਗੁਨੀਆਰੇ॥ ਨਾ ਕਿਛੁ ਸੇਵਾ ਨਾ ਕਰਮਾਰੇ॥ ਗੁਰੁ ਬੋਹਿਥੁ ਵਡਭਾਗੀ ਮਿਲਿਆ॥ ਨਾਨਕ ਦਾਸ ਸੰਗਿ ਪਾਥਰ ਤਰਿਆ॥੮॥੨॥* *ਅੰਗ ੯੧੩*

ਇਸ ਸ਼ਬਦ ਦਾ ਸਾਰਾ ਅਰਥ ਅਤੇ ਭਾਵ ਪ੍ਰਤੱਖ ਹੈ ਕਿ ਹੇ ਜੀਵ ਜਿਸ ਅਕਾਲ ਪੁਰਖ ਨੇ ਤੈਨੂੰ ਐਸੇ ਐਸੇ ਪਦਾਰਥ ਦਿਤੇ ਹਨ, ਸੋ ਤੈਂ ਕਿਉਂ ਭੁਲਾ ਦਿੱਤਾ ਹੈ, ਜਿਸ ਤੇ ਆਸ਼ਾ ਪੈਂਦੀ ਹੈ ਕਿ ਗੁਰਬਾਣੀ ਦੇ ਸ਼ਰਧਾਲੂ ਭਾਈ ਕੇਵਲ ਉਸ ਪ੍ਰਮਾਤਮਾਂ ਪਰ ਹੀ ਨਿਰਭਰ ਰੱਖਣਗੇ।

ਇਸ ਸੰਸਾਰ ਦੇ ਪ੍ਰਾਣੀ ਅਗਿਆਨ ਨੀਂਦ ਵਿੱਚ ਸੁੱਤੇ ਹੋਏ ਸੰਸਾਰਕ ਕਲੇਸ਼ ਵਿਖੇ ਆਪਣੇ ਜਨਮ ਨੂੰ ਬਰਬਾਦ ਕਰ ਰਹੇ ਹਨ, ਪ੍ਰੰਤੂ ਐਸੇ ਪੁਰਖਾਂ ਨੂੰ ਅਗਿਆਨ ਨੀਂਦ ਤੇ ਜਗਾਉਣ ਲਈ ਸ੍ਰੀ ਗੁਰੂ ਜੀ ਇਹ ਉਪਦੇਸ਼ ਕਰਦੇ ਹਨ, ਯਥਾ:-

***ਤਿਲੰਗ ਮਹਲਾ ੯***

*ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ॥ ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ॥੧॥ ਰਹਾਉ॥ ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ॥ ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥੧॥ ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ॥ ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ॥੨॥* *ਅੰਗ ੭੨੭*

ਇਸ ਪਵਿੱਤਰ ਸ਼ਬਦ ਵਿੱਚ ਗੁਰੂ ਜੀ ਇਹ ਉਪਦੇਸ਼ ਕਰਦੇ ਹਨ ਕਿ ਭਾਈ ਪ੍ਰਾਣੀ ਹੁਣ ਤੂੰ ਮਨ ਵਿੱਚ ਵਿਚਾਰ ਦੀ ਜਾਗਣੀ ਜਾਗਕੇ ਦੇਖ ਅਤੇ ਬੇਖਬਰ ਹੋ ਕੇ ਕਿਉਂ ਸੁੱਤਾ ਪਿਆ ਹੈਂ, ਕਿਉਂਕਿ ਤੂੰ ਦੇਖ ਕਿ ਇਸ ਸੰਸਾਰ ਪਰ ਜੋ ਤੂੰ ਮੈਂ ਅਤੇ ਮੇਰਾ ਭਾਵ ਕਰਕੇ ਨਿਰਭਰ ਰਖਦਾ ਹੈਂ। ਸੋ ਇਸ ਵਿੱਚ ਤੇਰਾ ਤਾਂ ਕੁਝ ਭੀ ਨਹੀਂ ਹੈ, ਬਲਕਿ ਜੋ ਸਰੀਰ ਤੇਰੇ ਨਾਲ ਹੀ ਉਤਪਤ ਹੋਇਆ ਹੈ, ਸੋ ਅੰਤ ਨੂੰ ਉਹ ਭੀ ਤੇਰਾ ਸਾਥ ਨਹੀਂ ਦੇਵੇਗਾ। ਇਸੀ ਪ੍ਰਕਾਰ ਜੋ ਮਾਤਾ, ਪਿਤਾ, ਭਾਈ ਅਤੇ ਇਸਤਰੀ ਪੁਤਰ ਜੈਸੇ ਸਬੰਧੀ ਹਨ ਅਰ ਜਿਨ੍ਹਾਂ ਨੂੰ ਤੂ ਆਪਣੇ ਸਮਝਦਾ ਹੈਂ, ਓੜਕ ਨੂੰ ਇਹੋ ਤੈਨੂੰ ਜੀਵ ਦੇ ਅਲਹਿਦਾ ਹੋਣੇ ਪਰ ਅਗਨੀ ਦੇ ਹਵਾਲੇ ਕਰ ਦੇਣਗੇ, ਇਸ ਵਾਸਤੇ ਤੂੰ ਅਛੀ ਤਰ੍ਹਾਂ ਇਸ ਬਾਤ ਨੂੰ ਜਾਣ ਲੈ ਜੋ ਸਰੀਰ ਦਾ ਸਾਰਾ ਬਿਵਹਾਰ ਕੇਵਲ ਜ਼ਿੰਦਗੀ ਤਕ ਹੀ ਜਗਤ ਦੇ ਪਦਾਰਥਾਂ ਨਾਲ ਹੈ, ਇਸ ਤੋਂ ਮਗਰੋਂ ਫਿਰ ਕੁਝ ਭੀ ਨਹੀਂ ਹੈ, ਤਾਂਤੇ ਹੇ ਪ੍ਰਾਣੀ ਇਸ ਸੰਪੂਰਨ ਸੰਸਾਰਕ ਸੁਖ ਸੰਪਤਾ ਨੂੰ ਸੁਪਨੇ ਸਮਾਨ ਸਮਝਕੇ ਤੂੰ ਇਕ ਅਕਾਲ ਪੁਰਖ ਦਾ ਸਿਮਰਨ ਮੁਖਯ ਜਾਣ ਜਿਸ ਤੇ ਸਦਾ ਦੇ ਸੁਖ ਨੂੰ ਪਰਾਪਤ ਹੋਵੇਂ।

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਕਦੇ ਸੰਸਾਰਕ ਪਦਾਰਥਾਂ ਦੇ ਚੱਕਰ ਵਿਚ ਆਕੇ ਅਕਾਲ ਪੁਰਖ ਨੂੰ ਭੁਲਾ ਦੇਣਗੇ?

ਚਲਦਾ

*98159-85559*

—0—

# ਸ੍ਰੀ ਅਨੰਦਪੁਰ ਸਾਹਿਬ ਇਕ ਵਿਸ਼ਵਾਸ ਦਾ ਨਾਮ ਹੈ....

ਕੁਲਬੀਰ ਸਿੰਘ ਸਿੱਧੂ ਆਈ.ਏ.ਐਸ
ਸਾਬਕਾ ਕਮਿਸ਼ਨਰ

ਸ੍ਰੀ ਅਨੰਦਪੁਰ ਸਾਹਿਬ ਦੀ ਅਧਿਆਤਮਿਕ ਸਰਜ਼ਮੀਨ ਸ਼ਸਤਰ ਤੇ ਸ਼ਾਸਤਰ ਦਾ ਸੰਗਮ ਹੈ। ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸੰਨ 1699 ਵਿਚ ਇਕ ਮਹਾਨ ਜਾਗ੍ਰਿਤੀ ਪੈਦਾ ਕਰਕੇ ਕੁੱਕਨੂਸ ਪੰਛੀ ਵਾਂਗੂ ਆਪਣੀ ਹੀ ਰਾਖ ਵਿਚੋਂ ਇਕ ਨਰੋਈ ਕੌਮ ਨੂੰ ਪੁਨਰ-ਸੁਰਜੀਤ ਕੀਤਾ ਸੀ। ਇਸ ਤਰ੍ਹਾਂ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਨੂੰ ਇਹ ਮਾਣ ਸਦਾ ਰਹੇਗਾ ਕਿ ਇਥੇ ਲੋਕਤੰਤਰੀ ਸਿਧਾਂਤਾਂ ਅਨੁਸਾਰ 'ਖਾਲਸਾ ਸਿਰਜਣਾ' ਹੋਈ ਸੀ। ਜ਼ਾਹਿਰ ਹੈ ਕਿ ਇਥੇ ਸ੍ਰੀ ਅਨੰਦਪੁਰ ਸਾਹਿਬ ਦੀ ਥੇਹ 'ਤੇ ਦਸਮੇਸ਼ ਪਿਤਾ ਨੇ ਸਮੇਂ ਦੀ ਲੋੜ ਮੁਤਾਬਿਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਬਾਬਰ ਬਾਣੀ' ਦੀ ਕਲਮ ਤੋਂ ਤਲਵਾਰ ਤੱਕ ਦਾ ਸਫ਼ਰ ਤੈਅ ਕੀਤਾ ਸੀ। ਇਸ ਤਰ੍ਹਾਂ ਸ੍ਰੀ ਅਨੰਦਪੁਰ ਸਾਹਿਬ ਗੁਰੂ ਸਾਹਿਬਾਨ ਦੇ ਜੀਵਨ ਫਲਸਫ਼ੇ, ਉਨ੍ਹਾਂ ਦੇ ਧਾਰਮਿਕ ਤੇ ਸਮਾਜਿਕ ਸੰਗਰਾਮਾਂ ਤੇ ਕੁਰਬਾਨੀਆਂ ਦਾ ਮੁਜੱਸਮਾ ਬਣਿਆ। ਇਸ ਲਈ ਸ੍ਰੀ ਅਨੰਦਪੁਰ ਸਾਹਿਬ ਇਕ ਵਿਸ਼ਵਾਸ ਦਾ ਨਾਮ ਹੈ।

ਇਸ ਅਲੌਕਿਕ ਕੌਮੀ ਸਿਰਜਣਾ ਨੇ ਅੱਗੇ ਚਲ ਕੇ ਅਜੋਕੇ ਸਮਿਆਂ ਤੱਕ, ਔਖੇ ਸਮਿਆਂ ਵਿਚ ਸਦਾ ਹੀ ਮਨੁੱਖਤਾ ਨੂੰ ਰਾਹਤ ਬਖਸ਼ੀ ਹੈ। ਪੰਜਾਬ ਸਰਕਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਪੰਜਾਬੀਆਂ ਵਲੋਂ ਸ੍ਰੀ ਅਨੰਦਪੁਰ ਸਾਹਿਬ ਦੇ 350 ਸਾਲਾ ਸਥਾਪਨਾ ਦਿਵਸ ਨੂੰ ਮਨਾਉਣ ਦਾ ਉਪਰਾਲਾ ਸ਼ਲਾਘਾਯੋਗ ਹੈ। ਸੰਨ 1966 ਤੋਂ ਲੈ ਕੇ ਹੁਣ ਤੱਕ ਸਿੱਖ ਇਤਿਹਾਸ ਨਾਲ ਸਬੰਧਤ 16 ਕੁ ਪਾਵਨ ਸ਼ਤਾਬਦੀਆਂ ਮਨਾਈਆਂ ਜਾ ਚੁਕੀਆਂ ਹਨ। ਦੇਵਨੇਤ ਗੁਰੂ ਕਿਰਪਾ ਦੁਆਰਾ ਮੈਂ ਇਨ੍ਹਾਂ ਸ਼ਤਾਬਦੀਆਂ ਵਿਚੋਂ ਤਕਰੀਬਨ 10ਕੁ ਸ਼ਤਾਬਦੀਆਂ ਦਾ ਸੂਤਰਧਾਰ ਹੋਣ ਵਜੋਂ ਸਾਰੀ ਸਰਕਾਰੀ, ਸਮਾਜਿਕ ਤੇ ਆਰਥਿਕ ਪ੍ਰਕਿਰਿਆ ਵਿਚੋਂ ਦੀ ਲੰਘਿਆ ਹਾਂ। ਇਸ ਸਬੰਧ ਵਿਚ ਜ਼ਿਕਰਯੋਗ ਹੈ ਕਿ ਮੌਜੂਦਾ ਸਰਕਾਰ ਵਲੋਂ ਹੀ ਸੰਨ 1999 ਵਿਚ ਸਭ ਤੋਂ ਵੱਧ ਜਲੌਅ ਭਰਪੂਰ ਸ਼ਤਾਬਦੀ ਖਾਲਸਾ ਸਿਰਜਣਾ ਦਿਵਸ ਵਜੋਂ ਮਨਾਈ ਗਈ ਸੀ। ਵਰਣਨਯੋਗ ਹੈ ਕਿ ਉਸ ਸਮੇਂ ਤਕਰੀਬਨ 1 ਕਰੋੜ ਦੇ ਕਰੀਬ ਸੰਗਤਾਂ ਬੜੇ ਉਮਾਹ ਨਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਕੀਤੀ ਗਈ ਅਦੁਤੀ ਕੌਮੀ ਸਿਰਜਣਾ ਨੂੰ ਨਤਮਸਤਕ ਹੋਈਆਂ ਸਨ।

ਅਕਾਲ ਪੁਰਖ ਦੀ ਕਿਰਪਾ ਸਦਕਾ ਮੈਨੂੰ ਉਦੋਂ ਪਹਿਲੀ ਵਾਰ ਰੋਪੜ ਵਿਖੇ ਬਤੌਰ ਡਿਪਟੀ ਕਮਿਸ਼ਨਰ ਇਨ੍ਹਾਂ ਸ਼ਤਾਬਦੀ ਸਮਾਗਮਾਂ ਦਾ ਮੁੱਖ ਸੂਤਰਧਾਰ ਹੋਣ ਦਾ ਮਾਣ ਮਿਲਿਆ ਸੀ। ਬਹਰਹਾਲ! ਪੰਥ ਵਿਚ ਉਦੋਂ ਵੀ ਅੰਦਰੂਨੀ ਖਿੱਚੋਤਾਣੀ ਦੇ ਬਾਵਜੂਦ ਵੀ ਵਾਹਿਗੁਰੂ ਦੀ ਮਿਹਰ ਸਦਕਾ ਇਹ ਮਹਾਨ ਸ਼ਤਾਬਦੀ ਇਲਾਹੀ ਜਾਹੋ-ਜਲਾਲ ਨਾਲ ਸੰਪੰਨ ਹੋਈ ਸੀ। ਜਿਸ ਸਬੰਧੀ ਸ੍ਰ. ਪ੍ਰਕਾਸ਼ ਸਿੰਘ ਬਾਦਲ ਅੱਜ ਵੀ ਕਹਿੰਦੇ ਨਹੀਂ ਥੱਕਦੇ ਕਿ ਉਦੋਂ ਪ੍ਰਬੰਧਕੀ ਟੀਮ ਤੇ ਸੰਗਤਾਂ ਦੇ ਸਹਿਯੋਗ ਸਦਕਾ ਸ੍ਰੀ ਅਨੰਦਪੁਰ ਸਾਹਿਬ ਵਿਖੇ ਇਕ ਵੀ ਬੰਦਾ ਜਾਂ ਸਾਈਕਲ ਪੈਂਚਰ ਨਹੀਂ ਹੋਇਆ।

ਖੈਰ! ਬਹੁਤ ਹੀ ਸ਼ਰਧਾ ਤੇ ਸਤਿਕਾਰ ਸਹਿਤ ਵਰਣਨਯੋਗ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅਜੋਕੀ ਲੋਕਤੰਤਰੀ ਪ੍ਰਣਾਲੀ ਦੇ ਮਹਾਨ ਸੰਕਲਪਾਂ 'ਤੇ ਖਾਲਸਾ ਸਿਰਜਣਾ ਦੁਆਰਾ ਇਕ ਅਦੁੱਤੀ ਕੌਮ ਦੀ ਨੀਂਹ ਰੱਖੀ ਸੀ। ਇਸ ਤਰ੍ਹਾਂ ਗੁਰੂ ਸਾਹਿਬ ਨੇ ਖਾਲਸਾ ਸਿਰਜਣਾ ਦੇ ਰੂਪ ਵਿਚ ਲੋਕਤੰਤਰੀ ਪ੍ਰਣਾਲੀ ਦੇ ਬੁਨਿਆਦੀ ਸਿਧਾਂਤਾਂ ਲਿਬਰਟੀ ਭਾਵ ਮਨੁੱਖੀ ਅਜ਼ਾਦੀ, ਇਕੁਐਲਿਟੀ ਭਾਵ ਮਨੁੱਖੀ ਬਰਾਬਰੀ ਤੇ ਫਰੇਟਰਨਟੀ ਅਰਥਾਤ ਮਨੁੱਖੀ ਭਾਈਚਾਰੇ ਤੇ ਸਾਂਝੀਵਾਲਤਾ ਜਿਹੇ ਵਿਸ਼ਵ ਵਿਆਪੀ ਮਾਨਵੀ ਅਸੂਲਾਂ ਨੂੰ ਨਸ਼ਰ ਕੀਤਾ ਸੀ।

ਇਸ ਸੰਦਰਭ ਵਿਚ ਜ਼ਿਕਰਯੋਗ ਹੈ ਕਿ ਮੱਧ ਕਾਲ ਵਿਚ ਦਸਵੇਂ ਪਾਤਿਸ਼ਾਹ ਨੇ ਲੋਕਤੰਤਰੀ ਸਿਧਾਂਤਾਂ ਨੂੰ ਸਿਰਫ਼ ਨਸ਼ਰ ਹੀ ਨਹੀਂ ਕੀਤਾ, ਸਗੋਂ ਸਿਧਾਂਤਾਂ ਨੂੰ ਅਮਲੀ ਜਾਮਾ ਪਹਿਨਾ ਕੇ ਸਮੁੱਚੀ ਮਾਨਵਤਾ ਦੀ ਅਗਵਾਈ ਵੀ ਕੀਤੀ ਸੀ। ਇਸ ਸੰਦਰਭ ਵਿਚ ਸਭ ਤੋਂ ਪਹਿਲਾਂ ਉਨ੍ਹਾਂ ਨੇ "ਆਪੇ

ਗੁਰ ਚੇਲਾ" ਦੇ ਸਿਧਾਂਤ ਦੁਆਰਾ ਪੰਚ ਪ੍ਰਧਾਨ ਜਾਂ ਪੰਚਾਇਤੀ ਰਾਜ ਦੀ ਪ੍ਰਥਾ ਦੀ ਅਹਿਮੀਅਤ ਪ੍ਰਗਟ ਕੀਤੀ ਸੀ। ਇਸ ਪ੍ਰਸੰਗ ਵਿਚ ਅੱਜ ਵੀ ਚਮਕੌਰ ਦੀ ਗੜ੍ਹੀ ਖਾਲਸਾ ਪੰਚਾਇਤ ਦੇ 22 ਦਸੰਬਰ 1705* ਦੀ ਰਾਤ ਨੂੰ ਵੱਡੇ ਸਾਹਿਬਜ਼ਾਦਿਆਂ ਤੇ ਪੁੱਤਰਾਂ ਵਰਗੇ ਪਿਆਰੇ ਸਿੰਘਾਂ ਦੀ ਸ਼ਹੀਦੀ ਉਪਰੰਤ ਕੀਤੇ ਗਏ 'ਪਹਿਲੇ ਗੁਰਮਤੇ' ਦੀ ਗਵਾਹੀ ਦੇ ਰਹੀ ਹੈ।

ਮਾਨਵਤਾ ਨੂੰ ਗੁਰੂ ਸਾਹਿਬਾਨ ਵਲੋਂ ਦਿੱਤੇ ਅਜਿਹੇ ਵਰਦਾਨਾਂ ਪ੍ਰਤੀ ਅਸੀਂ ਅਜ਼ਾਦੀ ਤੋਂ ਤਕਰੀਬਨ 70 ਸਾਲ ਬਾਅਦ ਵੀ ਗੁਲਾਮ ਮਾਨਸਿਕਤਾ ਦੇ ਦਾਇਰੇ ਵਿਚੋਂ ਆਪਣੇ ਆਪ ਨੂੰ ਕੱਢ ਨਹੀਂ ਸਕੇ। ਅਸੀਂ ਸੰਨ 1789 ਵਿਚ ਹੋਈ ਫਰਾਂਸ ਦੀ ਕ੍ਰਾਂਤੀ ਨੂੰ ਲੋਕਤੰਤਰ ਦੇ ਬੁਨਿਆਦੀ ਸਿਧਾਂਤਾਂ ਦੀ ਜਨਮਦਾਤਾ ਮੰਨਦੇ ਹਾਂ ਅਤੇ ਇਹ ਹੀ ਸਬਕ ਸਾਡੇ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਵਿਚ ਸਾਡੀਆਂ ਨੌਜਵਾਨ ਨਸਲਾਂ ਨੂੰ ਦਿੱਤਾ ਜਾ ਰਿਹਾ ਹੈ। ਜਦੋਂ ਕਿ ਚਿੱਟੇ ਦਿਨ ਵਰਗਾ ਇਤਿਹਾਸਿਕ ਸੱਚ ਇਹ ਹੈ ਕਿ ਖਾਲਸਾ ਸਿਰਜਣਾ ਆਪਣੇ ਲੋਕਤੰਤਰੀ ਸਿਧਾਂਤਾਂ ਸਹਿਤ ਫਰਾਂਸ ਦੀ ਕ੍ਰਾਂਤੀ ਤੋਂ ਠੀਕ 90 ਸਾਲ ਪਹਿਲਾਂ ਜਹੂਰ ਵਿਚ ਆਈ ਸੀ।

ਇਸ ਤਰ੍ਹਾਂ ਹੀ ਅਸੀਂ ਆਪਣੀ ਸਿੱਖਿਆ ਪ੍ਰਣਾਲੀ ਦੇ ਸਿਲੇਬਸਾਂ ਵਿਚ ਮੰਨ ਰਹੇ ਹਾਂ ਕਿ ਪਹਿਲਾ ਲੋਕਤੰਤਰੀ ਰੈਜ਼ੋਲਿਊਸ਼ਨ ਸੰਨ 1806 ਵਿਚ ਬ੍ਰਿਟਿਸ਼ ਪਾਰਲੀਮੈਂਟ ਵਿਚ ਤਤਕਾਲੀਨ ਪ੍ਰਧਾਨ ਮੰਤਰੀ ਵਿਲੀਅਮ ਪਿਟ 'ਦ ਯੰਗਰ ਦੇ ਸਮੇਂ ਪਾਸ ਹੋਇਆ ਸੀ। ਜਦੋਂ ਕਿ ਸੋਚਣ ਸਮਝਣ ਵਾਲੀ ਗੱਲ ਇਹ ਹੈ ਕਿ ਇਹ ਰੈਜ਼ੋਲਿਊਸ਼ਨ ਖਾਲਸਾ ਪੰਚਾਇਤ ਦੇ 'ਪਹਿਲੇ ਗੁਰਮਤੇ' ਤੋਂ ਠੀਕ 101 ਸਾਲ ਬਾਅਦ ਪਾਸ ਹੋਇਆ ਸੀ।

ਇਉਂ ਹੀ ਇਹ ਵੀ ਸਾਡੀ ਘੋਰ ਅਗਿਆਨਤਾ ਤੇ ਬੇਸਮਝੀ ਹੀ ਹੈ ਕਿ ਹਾਲੇ ਵੀ ਅਸੀਂ ਦੁਨੀਆਂ ਨੂੰ ਇਹ ਨਹੀਂ ਦੱਸ ਸਕੇ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਭਾਈ ਘਨੱਈਆ ਜੀ ਵਲੋਂ ਸੰਨ 1701 ਵਿਚ ਸ੍ਰੀ ਅਨੰਦਪੁਰ ਸਾਹਿਬ ਦੀ ਲੜਾਈ ਸਮੇਂ ਦੋਵੇਂ ਧਿਰਾਂ ਦੇ ਜ਼ਖ਼ਮੀਆਂ ਨੂੰ ਪਾਣੀ ਪਿਆਉਣ ਤੇ ਮਲੱ੍ਹਮ ਪੱਟੀ ਦੀ ਸੇਵਾ ਦੇ ਸਦਕਾ ਉਹ ਅਜੋਕੀ ਰੈਡ-ਕਰਾਸ ਦੇ ਬਾਨੀ ਬਣਦੇ ਹਨ। ਬਹਰਹਾਲ ਅੱਜ ਸਾਡੇ ਵਲੋਂ ਲੋੜੀਂਦਾ ਪ੍ਰਚਾਰ ਤੇ ਪ੍ਰਸਾਰ ਨਾ ਹੋਣ ਕਰਕੇ ਦੁਨੀਆਂ ਹੈਨਰੀ ਡਿਊਨਾ ਤੇ ਫਲੋਰੈਂਸ ਨਾਈਟਇੰਗੇਲ ਨੂੰ ਰੈਡ-ਕਰਾਸ ਦਾ ਬਾਨੀ ਮੰਨ ਰਹੀ ਹੈ। ਇਸ ਸੰਦਰਭ ਵਿਚ ਇਤਿਹਾਸ ਗਵਾਹ ਹੈ ਕਿ ਇਨ੍ਹਾਂ ਦੋਵੇਂ ਮਹਾਨ ਸਖਸ਼ੀਅਤਾਂ ਦੀ ਕਰੀਮੀਆ ਦੀ ਜੰਗ ਦੌਰਾਨ ਸੰਨ 1859 ਵਿਚ ਸੈਲਫਰੀਨੋ ਵਿਖੇ ਕੀਤੀ ਸੇਵਾ ਭਾਈ ਘਨੱਈਆ ਜੀ ਦੀ ਸੇਵਾ ਤੋਂ ਠੀਕ 158 ਸਾਲ ਬਾਅਦ ਵਜੂਦ ਵਿਚ ਆਈ।

ਇਸ ਤਰ੍ਹਾਂ ਹੀ ਯੂਨਾਨ ਦੀਆਂ ਪ੍ਰਾਚੀਨ ਖੇਡਾਂ ਨੂੰ ਪੁਨਰ ਸੁਰਜੀਤ ਕਰਨ ਦਾ ਕੱਚ-ਸੱਚ ਇਹ ਹੈ ਕਿ ਸੰਨ 1896 ਵਿਚ ਇਹ ਫਰਾਂਸੀਸੀ 'ਲੀ ਕੌਬਰਤਿਨ' ਨੇ ਮਾਡਰਨ ਓਲੰਪਿਕਸ ਨੂੰ ਪੁਨਰ ਸੁਰਜੀਤ ਕੀਤਾ ਸੀ। ਪਰ ਜੇ ਸੰਜੀਦਗੀ ਨਾਲ ਸੋਚਿਆ ਜਾਵੇ ਤਾਂ ਕੀ ਇਹ ਸੱਚ ਨਹੀਂ ਹੈ ਕਿ ਸੰਨ 1896 ਤੋਂ ਠੀਕ 200 ਸਾਲ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸੰਨ 1696 ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ 'ਤੇ ਹੋਲੇ-ਮਹੱਲੇ ਦੇ ਰੂਪ ਵਿਚ ਮਾਰਸ਼ਲ ਖੇਡਾਂ ਜਿਵੇਂ ਕਿ ਘੋਲ-ਦੰਗਲ, ਘੋੜ ਦੌੜਾਂ, ਤਲਵਾਰ-ਗੱਤਕੇਬਾਜ਼ੀ ਤੇ ਤੀਰਅੰਦਾਜ਼ੀ ਜਿਹੀਆਂ ਖੇਡਾਂ ਦੀ ਸ਼ੁਰੂਆਤ ਕੀਤੀ ਸੀ। ਪਤਾ ਨਹੀਂ ਕਿਉਂ ਅਸੀਂ ਹੋਲੇ-ਮਹੱਲੇ ਦੀ ਇਸ ਮਹਾਨ ਪ੍ਰਥਾ ਤੇ ਅਹਿਮੀਅਤ ਨੂੰ ਸੰਸਾਰ ਪੱਧਰ 'ਤੇ ਤਾਂ ਕੀ ਦੱਸਣਾ ਸੀ, ਸਗੋਂ ਇਸ ਨੂੰ ਸ੍ਰੀ ਅਨੰਦਪੁਰ ਸਾਹਿਬ ਤੱਕ ਹੀ ਸੀਮਿਤ ਕਰ ਰੱਖਿਆ ਹੈ। ਸੋਚਣ ਵਾਲੀ ਗੱਲ ਹੈ ਕਿ ਕੀ ਇਹ ਇਸ ਵਾਸਤੇ ਹੈ ਕਿ ਅਸੀਂ ਦੁਨੀਆਂ ਨੂੰ ਅੰਗਰੇਜ਼ੀ ਭਾਸ਼ਾ ਵਿਚ ਇਹ ਨਹੀਂ ਦੱਸ ਸਕੇ ਕਿ ਹੋਲੇ-ਮਹੱਲੇ ਦੇ ਘੋਲਾਂ ਨੂੰ ਹੀ ਦਰਅਸਲ ਰੈਸਲਿੰਗ, ਘੋੜ ਦੌੜਾਂ ਨੂੰ ਈਕੁਏਸਟ੍ਰੀਅਨ, ਤਲਵਾਰ ਤੇ ਗੱਤਕੇਬਾਜ਼ੀ ਨੂੰ ਫੈਨਸਿੰਗ ਅਤੇ ਤੀਰਅੰਦਾਜ਼ੀ ਨੂੰ ਆਰਚਰੀ ਕਹਿੰਦੇ ਹਨ।

ਇਸ ਤਰ੍ਹਾਂ ਹੀ ਦਸਮੇਸ਼ ਪਿਤਾ ਨੇ ਦੇਹਧਾਰੀ ਗੁਰੂ ਦੀ ਪ੍ਰਥਾ ਖਤਮ ਕਰਕੇ 'ਸ਼ਬਦ ਗੁਰੂ' ਸ੍ਰੀ ਗੁਰੂ ਗਰੰਥ ਸਾਹਿਬ

*** ਨੋਟ:** ਇਸ ਉਪਰੋਕਤ ਲੇਖ ਵਿੱਚ ਲੇਖਕ ਨੇ ਵੱਖ-ਵੱਖ ਵਿਦਿਵਾਨਾਂ ਵਲੋਂ ਦਿੱਤੀ ਜਾਂਦੀ ਇਕੋ ਮਿਤੀ 6 ਦਸੰਬਰ 1704 ਦੀ ਥਾਂ ਮਿਤੀ ਅਤੇ ਸਾਲ ਵੱਖਰੇ ਦਿੱਤੇ ਹਨ (22 ਦਸੰਬਰ, 1705)। ਇਸ ਸਬੰਧੀ ਸ. ਕੁਲਬੀਰ ਸਿੰਘ ਸਿੱਧੂ ਸਾਬਕਾ ਆਈ.ਏ.ਐਸ. ਨਾਲ ਗੱਲਬਾਤ ਕੀਤੀ ਗਈ। ਉਨ੍ਹਾਂ ਜਵਾਬ ਬਹੁਤ ਸ਼ਰਧਾ ਨਾਲ ਦਿੱਤਾ ਕਿ ਉਨ੍ਹਾਂ ਨੇ 1705-1708 ਤੱਕ ਦੇ ਸਮੇਂ ਦੀ ਗਿਣਤੀ ਮਿਤੀ ਬਹੁਤ ਸੂਝ-ਬੂਝ ਨਾਲ ਕੀਤੀ। ਉਨ੍ਹਾਂ ਨੇ ਸਤਿਕਾਰ ਨਾਲ ਕਿਹਾ ਕਿ ਜੇ ਕੋਈ ਹੋਰ ਵਿਦਿਵਾਨ ਇਨ੍ਹਾਂ ਤਰੀਕਾਂ ਵਿੱਚ ਫਰਕ, ਤੱਥਾਂ ਦੇ ਅਧਾਰ 'ਤੇ, ਤਰਕ ਨਾਲ ਦੇ ਸਕਦਾ ਹੈ ਤਾਂ ਉਸ ਨੂੰ ਬੇ-ਹੱਦ ਖੁਸ਼ੀ ਹੋਵੇਗੀ। *ਮੁੱਖ ਸੰਪਾਦਕ*

ਨੂੰ ਗੁਰਗੱਦੀ ਦਿੱਤੀ ਸੀ। ਇਸ ਦੀ ਮਿਸਾਲ ਦੁਨੀਆਂ ਦੇ ਕਿਸੇ ਵੀ ਹੋਰ ਧਰਮ ਵਿਚ ਨਹੀਂ ਮਿਲਦੀ। ਬਹੁਤ ਹੀ ਸਤਿਕਾਰ ਸਹਿਤ ਜ਼ਿਕਰ ਕਰਨਾ ਬਣਦਾ ਹੈ ਕਿ ਮਾਨਵਤਾ ਲਈ ਵਿੱਢੇ ਗਏ ਇਸ ਸੰਗਰਾਮ ਵਿਚ ਗੁਰੂ ਸਾਹਿਬ ਨੇ ਦੇਸ਼ ਤੇ ਕੌਮ ਵਾਸਤੇ 'ਸਰਬੰਸਦਾਨ' ਕੀਤਾ ਸੀ, ਜਿਸ ਦੀ ਕਿ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਲੱਭਣ 'ਤੇ ਵੀ ਨਹੀਂ ਲੱਭਦੀ। ਸਪਸ਼ਟ ਹੈ ਕਿ ਅਸੀਂ ਆਪਣੇ ਲਾਸਾਨੀ ਧਰਮ, ਅਮੀਰ ਸਭਿਆਚਾਰਿਕ ਵਿਰਸੇ ਤੇ ਆਪਣੇ ਸ਼ਾਨਾਮੱਤੇ ਇਤਿਹਾਸ ਤੇ ਸਾਹਿਤ ਨੂੰ ਪ੍ਰਚਾਰ ਤੇ ਪ੍ਰਸਾਰ ਦੇ ਪੱਖੋਂ ਅਣਗੌਲਿਆ ਕਰ ਰੱਖਿਆ ਹੈ। ਹੋਰ ਤਾਂ ਹੋਰ ਅਸੀਂ ਸਹੀ ਮਾਇਅਨਿਆਂ ਵਿਚ ਆਪਣੇ ਗੁਰੂ ਸਾਹਿਬਾਨ ਦੇ ਇਲਾਹੀ ਫਲਸਫ਼ੇ, ਆਪਣੇ ਕੌਮੀ ਸ਼ਹੀਦਾਂ-ਮੁਰੀਦਾਂ ਦੀਆਂ ਬੇਮਿਸਾਲ ਸ਼ਹਾਦਤਾਂ ਅਤੇ ਆਪਣੀ ਕੌਮੀ ਹੋਂਦ-ਹਸਤੀ ਸਬੰਧੀ ਦੁਨੀਆਂ ਨੂੰ ਹਾਲੇ ਵੀ ਨਹੀਂ ਦੱਸ ਰਹੇ। ਅੱਜ ਸਿੱਖਾਂ ਦੀ ਕੌਮੀ ਹਸਤੀ ਆਇਡੈਂਟਿਟੀ ਕ੍ਰਾਈਸਿਸ ਦੀ ਮਾਰ ਹੇਠ ਹੈ। ਇਸ ਪ੍ਰਸੰਗ ਵਿਚ ਕੁਲ ਮਿਲਾ ਕੇ ਸਾਡੀ ਹੁਣ ਤੱਕ ਦੀ ਸਾਰੀ ਕਾਰਗੁਜ਼ਾਰੀ ਜੱਲ੍ਹ ਣ ਜੱਟ ਦੇ ਸ਼ਬਦਾਂ ਵਿਚ 'ਸਾਰੀ ਉਮਰ ਜਪੇਂਦਿਆਂ ਇਕ ਨਾ ਖੁੱਥਾ ਵਾਲ' ਅਨੁਸਾਰ ਹੀ ਬਣਦੀ ਹੈ।

ਸਾਡੀ ਇਸ ਅਣਗਹਿਲੀ ਦਾ ਸਭ ਤੋਂ ਵੱਡਾ ਕੌਮੀ ਨੁਕਸਾਨ ਸਾਨੂੰ ਆਪ ਨੂੰ ਹੀ ਹੋਇਆ ਹੈ। ਅਸੀਂ ਆਪਣੀਆਂ ਅਜੋਕੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਆਪਣੀ ਮਹਾਨ ਪੰਜਾਬੀ ਸਭਿਅਤਾ, ਸੰਸਕ੍ਰਿਤੀ ਤੇ ਸਦਾਚਾਰਿਕ ਜੀਵਨ ਨਾਲ ਨਹੀਂ ਜੋੜ ਸਕੇ, ਜਿਸ ਕਰਕੇ ਕੌਮੀ ਤੌਰ 'ਤੇ ਪਿਛਲੇ ਸਾਲਾਂ ਵਿਚ ਮਹਾਨ ਇਤਿਹਾਸਿਕ ਸ਼ਤਾਬਦੀਆਂ ਮਨਾਉਣ ਦੇ ਬਾਵਜੂਦ ਵੀ ਸਾਡੀ ਕੌਮ ਦੇ ਆਚਰਣ ਵਿਚ ਵੱਡਾ ਨਿਘਾਰ ਆਇਆ ਹੈ। ਅੱਜ ਹਰ ਪਾਸੇ ਸਮਾਜ ਵਿਚ ਭ੍ਰਿਸ਼ਟਾਚਾਰ ਤੇ ਬੇਇਨਸਾਫ਼ੀ ਦਾ ਬੋਲਬਾਲਾ ਹੈ ਅਤੇ ਖਾਸ ਕਰਕੇ ਨੌਜਵਾਨਾਂ ਵਿਚ ਨਸ਼ੇ-ਪੱਤੇ ਤੇ ਦੁਰਾਚਾਰ ਕਰਨ ਦੀ ਪ੍ਰਵਿਰਤੀ ਬੇਕਾਬੂ ਹੋਈ ਜਾਪਦੀ ਹੈ।

ਇਥੇ ਹੀ ਜ਼ਿਕਰਯੋਗ ਹੈ ਕਿ ਪੰਜਾਬੀਆਂ ਤੇ ਸਿੱਖ ਕੌਮ ਦੀਆਂ ਇਤਿਹਾਸਿਕ ਪ੍ਰਾਪਤੀਆਂ ਨੂੰ ਸੰਸਾਰ ਪ੍ਰਸਿੱਧ ਆਰਨੌਲਡ ਟੋਆਇਨਬੀ ਜਿਹੇ ਇਤਿਹਾਸਕਾਰਾਂ, ਸਵਾਮੀ ਵਿਵੇਕਾਨੰਦ ਤੇ ਸਾਬਕਾ ਰਾਸ਼ਟਰਪਤੀ ਡਾ. ਰਾਧਾ ਕ੍ਰਿਸ਼ਨਨ ਜਿਹੇ ਅਨੇਕਾਂ ਹੀ ਵਿਦਵਾਨਾਂ ਨੇ ਨਤਮਸਤਕ ਸਿਜਦਾ ਕੀਤਾ ਹੈ। ਭਾਰਤ ਦੀ ਅਜ਼ਾਦੀ ਲਈ ਲੜੀ ਗਈ ਜੰਗ ਵਿਚ ਹਿੰਦੋਸਤਾਨ ਦੇ ਸੁਤੰਤਰਤਾ ਸੰਗਰਾਮੀਆਂ ਵਿਚ 85 ਫੀਸਦੀ ਪੰਜਾਬੀਆਂ ਨੇ ਬਲੀਦਾਨ ਦਿੱਤੇ। ਪੰਜਾਬ ਆਪਣੇ ਭਾਰਤ ਦੇਸ਼ ਦਾ ਅੰਨਦਾਤਾ ਤੇ ਬਲਭੁਜਾ ਬਣਿਆ, ਪਰ ਅੱਜ ਅਸੀਂ ਇਨ੍ਹਾਂ ਪ੍ਰਾਪਤੀਆਂ ਦੇ ਬਾਵਜੂਦ ਵੀ ਮੰਗਣ ਵਾਲਿਆਂ ਦੀ ਕਤਾਰ ਵਿਚ ਮੂਹਰੇ ਖੜ੍ਹੇ ਹਾਂ।

ਇਸ ਪ੍ਰਥਾਇ ਬੇਸ਼ੱਕ ਅਸੀਂ ਹੁਣ ਤੱਕ ਕਿੰਨੀਆਂ ਹੀ ਇਤਿਹਾਸਿਕ ਸ਼ਤਾਬਦੀਆਂ ਮਨਾ ਚੁਕੇ ਹਾਂ। ਨਿਰਸੰਦੇਹ ਅਸੀਂ ਇਨ੍ਹਾਂ ਸ਼ਤਾਬਦੀਆਂ ਦੌਰਾਨ ਸਮਾਗਮੀ ਪੱਧਰ 'ਤੇ ਖਾਸਾ ਢੋਲ-ਢਮੱਕਾ ਤੇ ਵਾਜੇ-ਗਾਜੇ ਵਜਾਉਣ ਵਿਚ ਸਫਲ ਹੋਏ ਹਾਂ, ਪਰ ਇਨ੍ਹਾਂ ਸ਼ਤਾਬਦੀਆਂ ਪਿੱਛੇ ਇਤਿਹਾਸ ਤੇ ਫਲਸਫ਼ੇ ਨੂੰ ਦੱਸਣ ਵਿਚ ਅਸੀਂ ਪੂਰੀ ਤਰ੍ਹਾਂ ਨਾਕਾਮ ਸਾਬਿਤ ਹੋਏ ਹਾਂ। ਮਿਸਾਲ ਵਜੋਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਸਬੰਧੀ ਸ਼ਤਾਬਦੀਆਂ ਸਮੇਂ '300 ਸਾਲ ਗੁਰੂ ਦੇ ਨਾਲ' ਅਤੇ ਖਾਸ ਕਰਕੇ ਹੁਣ ਸ੍ਰੀ ਅਨੰਦਪੁਰ ਸਾਹਿਬ ਸਥਾਪਨਾ ਦਿਵਸ 'ਤੇ '350 ਸਾਲ ਸ੍ਰੀ ਅਨੰਦਪੁਰ ਸਾਹਿਬ ਦੇ ਨਾਲ' ਜਿਹੇ ਦਮਗਜੇ ਤੇ ਨਾਅਰੇ-ਟਾਅਰੇ ਪ੍ਰਚੱਲਿਤ ਕੀਤੇ ਜਾ ਰਹੇ ਹਨ। ਅਫਸੋਸ ਹੈ ਕਿ ਅੱਜ ਹੀ ਇਕ ਮੰਤਰੀ ਸਾਹਿਬ ਦਾ ਸੱਚਾਈ ਤੋਂ ਕੋਹਾਂ ਦੂਰ ਬਿਆਨ ਛਪਿਆ ਹੈ ਕਿ 'ਸਿਰਫ਼ ਭਾਜਪਾਈ ਪ੍ਰਧਾਨ ਮੰਤਰੀਆਂ ਨੇ ਹੀ ਸਿੱਖਾਂ ਦੀ ਸਾਰ ਲਈ ਹੈ'।

ਖ਼ੈਰ! ਅੱਜ ਸਮੇਂ ਦੀ ਮੰਗ ਹੈ ਕਿ ਅਸੀਂ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਤੋਂ ਮਾਨਵਤਾ ਤੇ ਖਾਸ ਤੌਰ 'ਤੇ ਕੌਮ ਨੂੰ ਮਿਲੇ ਇਲਾਹੀ ਵਰਦਾਨਾਂ ਦੀ ਗੱਲ-ਕੱਥ ਪੂਰੀ ਸ਼ਰਧਾ ਤੇ ਦ੍ਰਿੜ੍ਹਤਾ ਨਾਲ ਕਰੀਏ। ਇਸ ਸਬੰਧ ਵਿਚ ਹਾਲੇ ਤੱਕ ਇਕ ਵੀ ਸੈਮੀਨਾਰ ਜਾਂ ਕਿਸੇ ਲੇਖ ਵਿਚ ਕਿਸੇ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਤੋਂ ਦਸਮੇਸ਼ ਪਿਤਾ ਵਲੋਂ ਮਾਨਵਤਾ ਨੂੰ ਮਹਾਨ ਦੇਣ ਵਜੋਂ ਨਸ਼ਰ ਕੀਤੇ ਗਏ ਅਜੋਕੇ ਲੋਕਤੰਤਰ ਦੇ ਬੁਨਿਆਦੀ ਸਿਧਾਂਤਾਂ ਦੀ ਗੱਲ ਹੀ ਨਹੀਂ ਛੇੜੀ। ਇਸ ਬਾਰੇ ਕੌਮ ਦੇ ਜਥੇਦਾਰ ਸਾਹਿਬਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਕਿਸੇ ਧਾਰਮਿਕ ਤੇ ਸਿਆਸੀ ਆਗੂ ਅਤੇ ਖਾਸ ਕਰਕੇ ਸਰਕਾਰ ਜਾਂ ਉਸ ਦੇ ਕਿਸੇ ਵੀ ਬੁਲਾਰੇ ਦੇ ਲਿਖਤੀ ਜਾਂ ਜ਼ੁਬਾਨੀ ਬਿਆਨ ਤੋਂ ਜ਼ਾਹਿਰ ਨਹੀਂ ਹੋਏ। ਇਸ ਸਬੰਧ ਵਿਚ ਹੋਰ ਵੀ ਅਫਸੋਸ ਦੀ ਗੱਲ ਹੈ ਕਿ ਸਾਡੀਆਂ ਅਖਬਾਰਾਂ ਜਾਂ ਟੀ.ਵੀ. ਚੈਨਲ ਤੇ ਖਾਸ ਕਰਕੇ ਬੁੱਧੀਜੀਵੀਆਂ ਵਲੋਂ ਕੀਤੇ ਜਾ ਰਹੇ

ਬਾਕੀ ਸਫਾ 16 'ਤੇ

ਯਥਾਰਥਕ ਕਹਾਣੀ

# ਵਿਚ ਕਰਤਾ ਪੁਰਖ ਖਲੋਆ....

ਅਮਰੀਕ ਸਿੰਘ ਸ਼ੇਰ ਖਾਂ

ਵਾਦੀ-ਏ-ਕਸ਼ਮੀਰ ਉਹਨਾਂ ਦਿਨਾਂ ਵਿੱਚ ਗੋਲੀਆਂ ਦੀ ਮਾਰ ਤੋਂ ਬੁਰੀ ਤਰ੍ਹਾਂ ਪਰੇਸ਼ਾਨ ਸੀ।ਆਏ ਦਿਨ ਠਾਹ-ਠੂਹ ਹੁੰਦੀ ਹੀ ਰਹਿੰਦੀ ਸੀ।ਛੋਟੀ ਮੋਟੀ ਗੋਲੀ ਬਾਰੀ ਤੋਂ ਇਲਾਵਾ ਵੱਡੇ ਵੱਡੇ ਰਾਕਟ ਲਾਂਚਰ ਅਕਸਰ ਆਪਣਾ ਨਿਸ਼ਾਨਾ ਢੂੰਡਦੇ ਰਹਿੰਦੇ ਸਨ।ਕਿਸੇ ਇੱਕ ਥਾਂ ਡਿੱਗਿਆ ਗਰਨੇਡ ਪੂਰੀ ਪਹਾੜੀ ਨੂੰ ਕੰਬਣੀ ਛੇੜ ਜਾਂਦਾ।

ਲੋਕ ਗੋਲੀਆਂ ਦੀ ਅਵਾਜ਼ ਸੁਣ ਕੇ ਆਪੋ-ਆਪਣੇ ਘਰਾਂ ਚ ਦਬਕ ਕੇ ਬੈਠ ਜਾਂਦੇ।ਜਦ ਤੱਕ ਦੁਵੱਲਾ ਮੁਕਾਬਲਾ ਚੱਲਦਾ ਰਹਿੰਦਾ,ਕਿਸੇ ਦੀ ਘਰੋਂ ਬਾਹਰ ਨਿਕਲਣ ਦੀ ਹਿੰਮਤ ਨਾ ਪੈਂਦੀ।

ਅੱਜ ਵੀ ਸੋਪੋਰ ਦੇ ਗਵਬੜ-ਗ੍ਰਸਤ ਇਲਾਕੇ ਚ ਜ਼ਬਰਦਸਤ ਮੁਕਾਬਲਾ ਚੱਲ ਰਿਹਾ ਸੀ।ਭਾਰਤੀ ਫੌਜ ਨੂੰ ਪੀਰ-ਪੰਜਾਲ ਦੀਆਂ ਪਹਾੜੀਆਂ ਵਾਲੇ ਪਾਸਿਓਂ ਪੰਜ ਸੱਤ ਖਤਰਨਾਕ ਦਹਿਸ਼ਤਵਾਦੀਆਂ ਦੀ ਘੁਸਪੈਠ ਦੀ ਪੱਕੀ ਸੂਹ ਮਿਲੀ ਸੀ।

ਫੌਜ ਨੇ ਜੰਗਲ ਦੇ ਇਲਾਕੇ ਦਾ ਚੱਪਾ-ਚੱਪਾ ਛਾਣ ਮਾਰਿਆ ਸੀ।ਹੁਣ ਇੱਕ ਝਰਨੇ ਦੇ ਨੇੜਿਓਂ ਛੂੰ ਕਰਦੀ ਗੋਲੀ ਨਿਰਵੈਰ ਸਿਹੁੰ ਦੇ ਮੂਹਰੇ ਤੁਰੇ ਜਾ ਰਹੇ ਸਾਥੀ ਗੁਰਬਖਸ਼ ਸਿੰਘ ਦੀ ਛਾਤੀ ਨੂੰ ਚੀਰਦੀ ਆਰ-ਪਾਰ ਹੋ ਗਈ ਸੀ।ਉਹ ਇੱਕੋ ਹੂਕ ਨਾਲ ਥਾਏਂ ਢੇਰੀ ਹੋ ਗਿਆ ਸੀ।ਉਹਦੇ ਮਗਰ ਆਉਂਦੇ ਪੂਰੇ ਦਸਤੇ ਨੇ ਬਿਜਲਈ ਫੁਰਤੀ ਨਾਲ ਆਪੋ ਆਪਣੀਆਂ ਪੁਜੀਸ਼ਨਾਂ ਲੈ ਲਈਆਂ ਸਨ।

ਜ਼ਬਰਦਸਤ ਦੁਵੱਲੀ ਫਾਇਰਿੰਗ ਸ਼ੁਰੂ ਹੋ ਚੁੱਕੀ ਸੀ।ਫੌਜੀ ਜਵਾਨ ਧੂੰਆ-ਧਾਰ ਫਾਇਰਿੰਗ ਕਰਦੇ ਕੂਹਣੀਆਂ ਦੇ ਭਾਰ ਅੱਗੇ ਵਧਣ ਦੀ ਕੋਸ਼ਿਸ਼ ਕਰ ਰਹੇ ਸਨ।ਸੂਬੇਦਾਰ ਨਿਰਵੈਰ ਸਿੰਘ ਦੀ ਕਮਾਂਡ ਥੱਲੇ ਲਗਭਗ ਇਹ ਗਿਆਰਾਂ ਕੁ ਸੈਨਿਕਾਂ ਦੀ ਟੁਕੜੀ ਸੀ।ਬੇਸ਼ੱਕ ਵੱਡੀ ਗਿਣਤੀ ਚ ਦੂਜੀ ਫੌਜ ਵੀ ਇਹਨਾਂ ਦਹਿਸ਼ਤਵਾਦੀਆਂ ਨੂੰ ਆਪਣਾ ਨਿਸ਼ਾਨਾ ਬਨਾਉਣ ਲਈ ਸੰਗੀਨਾਂ ਚੁੱਕੀ ਜੰਗਲ ਚ ਘੁੰਮ ਰਹੀ ਸੀ ਪਰ ਉਹਨਾਂ ਨੂੰ ਹਾਲੇ ਏਸ ਦੁਵੱਲੀ ਮੁੱਠ-ਭੇੜ ਦੀ ਖਬਰ ਨਹੀਂ ਸੀ।

ਗਹਿ-ਗੱਚ ਮੁਕਾਬਲਾ ਸ਼ੁਰੂ ਹੋ ਚੁੱਕਾ ਸੀ।ਜੇ ਸੂਬੇਦਾਰ ਨਿਰਵੈਰ ਸਿੰਘ ਚਾਹੁੰਦਾ ਤਾਂ ਹੋਰ ਕੁਮਕ ਮੰਗਵਾ ਸਕਦਾ ਸੀ।ਪਰ ਉਹਨੂੰ ਆਪਣੇ ਇਹਨਾਂ ਗਿਆਰਾਂ ਸਾਥੀਆਂ ਦੇ ਬਾਹੂ-ਬਲ ਤੇ ਪੂਰਾ ਮਾਣ ਸੀ।ਗੁਰਬਖਸ਼ ਸਿਹੁੰ ਦੇ ਸਾਥ ਛੱਡਣ ਤੋਂ ਬਾਦ ਹਾਲੇ ਵੀ ਲੱਠਾਂ ਵਰਗੇ ਦਸ ਜਵਾਨ ਉਹਦਾ ਸਾਥ ਦੇ ਰਹੇ ਸਨ।

ਦੁਵੱਲੀ ਫਾਇਰਿੰਗ ਚ ਅੱਖਾਂ ਮੂਹਰੇ ਦੂਰਬੀਨ ਲਾਈ ਸੂਬੇਦਾਰ ਨੂੰ ਪੱਕੀ ਤਸਦੀਕ ਹੋ ਚੁੱਕੀ ਸੀ ਕਿ ਗੋਲੀ ਝਰਨਿਓਂ ਪਾਰ ਸੰਘਣੇ ਚੀਲ੍ਹ ਦੇ ਦਰੱਖਤਾਂ ਦੇ ਝੁੰਡ ਚੋਂ ਆ ਰਹੀ ਸੀ।ਉਹਨੇ ਸਾਥੀ ਸਿਪਾਹੀਆਂ ਨੂੰ ਲੇਟੇ-ਲੇਟੇ ਕੂਹਣੀਆਂ ਦੇ ਭਾਰ ਅੱਗੇ ਵਧਣ ਦਾ ਇਸ਼ਾਰਾ ਕੀਤਾ।

ਸਾਰੇ ਫੌਜੀ ਕਵਰਿੰਗ ਫਾਇਰ ਦਿੰਦੇ ਚੱਟਾਨੀ ਪਹਾੜੀਆਂ ਦੇ ਉਤੋਂ ਰੀਂਗਦੇ ਹੋਏ ਪੈਰੋਂ-ਪੈਰ ਅੱਗੇ ਵਧ ਰਹੇ ਸਨ।

ਦੁਪਹਿਰ ਢਲ ਰਹੀ ਸੀ।ਸੰਘਣੇ ਜੰਗਲ ਚ ਰਾਤ ਪੈਣ ਤੇ ਖਤਰਾ ਹੋਰ ਵਧ ਸਕਦਾ ਸੀ।ਸੂਬੇਦਾਰ ਲਈ ਰਾਤ ਦਾ ਹਨੇਰਾ ਹੋਣ ਤੋਂ ਪਹਿਲਾਂ ਏਸ ਮੁਹਿੰਮ ਨੂੰ ਸਰ ਕਰਨਾ ਅਤਿਅੰਤ ਜ਼ਰੂਰੀ ਸੀ।

ਰੀਂਗਦੇ ਫੌਜੀਆਂ ਦਾ ਦਸਤਾ ਹੁਣ ਪੂਰੀ ਤਰ੍ਹਾਂ ਝਰਨੇ ਦੇ ਕਿਨਾਰੇ ਪੁੱਜ ਚੁੱਕਾ ਸੀ।

ਸੂਬੇਦਾਰ ਨਿਰਵੈਰ ਸਿੰਘ ਨੇ ਪਹਾੜੀ ਚਟਾਨ ਦੇ ਓਹਲਿਓਂ ਜਾਣ-ਬੁੱਝ ਕੇ ਬੋਲੇ ਸੋ ਨਿਹਾਲ ਦਾ ਜੈਕਾਰਾ ਲਾਉਂਦਿਆਂ ਇੱਕ ਗਰਨੇਡ ਖੜ੍ਹੇ ਹੋ ਕੇ ਪੂਰੇ ਜੋਸ਼ ਚ ਦੂਰ ਵਗਾਹ ਮਾਰਿਆ।ਬੇਸ਼ੱਕ ਗਰਨੇਡ ਲਈ ਕੋਈ ਖਾਸ ਨਿਸਾਨਾ ਢੂੰਡਣ ਦਾ ਉਹਦਾ ਕੋਈ ਮਕਸਦ ਨਹੀਂ ਸੀ।

ਖੈਰ, ਗਰਨੇਡ ਸੁੱਟਣ ਦੀ ਦੇਰ ਸੀ ਕਿ ਤਾੜ-ਤਾੜ ਕਰਦੀਆਂ ਗੋਲੀਆਂ ਦੀ ਬੁਛਾੜ ਉਹਦੇ ਸਿਰ ਤੋਂ ਪਾਰ ਹੁੰਦੀ ਪਿਛਲੀਅ ਚਟਾਨਾਂ 'ਤੇ ਜਾ ਲੱਗੀ।ਰੱਬ ਦਾ ਸ਼ੁਕਰ ਸੀ ਕਿ

ਉਹ ਗ੍ਰਨੇਡ ਸੁੱਟਦਿਆਂ ਸਾਰ ਹੀ ਬੜੀ ਫੁਰਤੀ ਨਾਲ ਥੱਲੇ ਜਾ ਬੈਠਾ ਸੀ।ਪਹਾੜੀ ਚਟਾਨ ਦੀ ਓਟ ਚ ਬੈਠੇ ਸੂਬੇਦਾਰ ਨੂੰ ਸਾਹਮਣਿਓਂ ਆਉਂਦੀ ਗੋਲ਼ੀ ਦੀ ਪੁਜੀਸ਼ਨ ਹੁਣ ਸਾਫ ਦਿੱਸ ਰਹੀ ਸੀ।ਸ਼ਾਇਦ ਏਸੇ ਲਈ ਹੀ ਉਹਨੇ ਖੜ੍ਹੇ ਹੋ ਕੇ ਆਪਣੀ ਜਾਨ ਦਾਅ ਤੇ ਲਗਾ ਕੇ ਜੈਕਾਰੇ ਸਮੇਤ ਹਥਲੇ ਗੋਲੇ ਨੂੰ ਸੁੱਟਣ ਦੀ ਜੁਗਤ ਵਰਤੀ ਸੀ।

ਸੂਬੇਦਾਰ ਨੇ ਸਾਥੀਆਂ ਨੂੰ ਉਂਗਲ ਦੇ ਇਸ਼ਾਰੇ ਨਾਲ ਨਿਸ਼ਾਨਾ-ਬੱਧ ਫਾਇਰਿੰਗ ਕਰਨ ਦਾ ਆਦੇਸ਼ ਦਿੱਤਾ।ਜ਼ਬਰਦਸਤ ਫਾਇਰਿੰਗ ਨੇ ਵਿਰੋਧੀਆਂ ਦੇ ਪੈਰ ਉਖਾੜ ਦਿੱਤੇ ਸਨ।ਵਿਰੋਧੀ ਖੇਮੇ ਦੀ ਤਰਫੋਂ ਗੋਲੀਆਂ ਦੀ ਰਫਤਾਰ ਕਾਫੀ ਘਟ ਚੁੱਕੀ ਸੀ।ਫੌਜੀ ਜਵਾਨ ਹੁਣ ਝਰਨੇ ਦੇ ਕਲ-ਕਲ ਕਰਦੇ ਪਾਣੀ ਨੂੰ ਲੇਟੇ -ਲੇਟਾਏ ਪਾਰ ਕਰਦੇ ਬੜੀ ਫੁਰਤੀ ਨਾਲ ਦੂਜੇ ਪਾਰ ਜਾਣ ਦੇ ਆਹਰ ਚ ਸਨ।ਸੂਬੇਦਾਰ ਪੂਰੇ ਦਸਤੇ ਦੀ ਅਗਵਾਈ ਕਰ ਰਿਹਾ ਸੀ।ਗੋਲੀਆਂ ਦੀ ਬੁਛਾੜ ਨੂੰ ਰੋਕ ਕੇ ਸਭ ਸਾਹ ਘੁੱਟੀ ਚੁੱਪ-ਚਾਪ ਅੱਗੇ ਵਧ ਰਹੇ ਸਨ।

ਅਚਾਨਕ ਵਿਰੋਧੀ ਖੇਮੇ ਚੋਂ ਛੂੰ ਕਰਦੀ ਇੱਕ ਹੋਰ ਜ਼ਬਰਦਸਤ ਗੋਲੀ ਆਈ ਤੇ ਸੂਬੇਦਾਰ ਦੀ ਖੱਬੀ ਬਾਹੀ ਤੇ ਮੋਰਚਾ ਸੰਭਾਲੀ ਬੈਠੇ ਜਗਜੀਵਨ ਸਿੰਘ ਦੀ ਪੁੜਪੁੜੀ ਚੋਂ ਪਾਰ ਹੋ ਗਈ।ਜਗਜੀਵਨ ਸਿਹੁੰ ਦੇ ਮੂੰਹ ਚੋਂ ਬੱਸ ਵਾ-ਗੁ-ਰੂ ਸ਼ਬਦ ਹੀ ਬੜੀ ਮੁਸ਼ਕਲ ਨਾਲ ਨਿਕਲਿਆ।

ਇੱਕ ਵਾਰ ਜ਼ਬਰਦਸਤ ਦੁਵੱਲੀ ਫਾਇਰਿੰਗ ਸ਼ੁਰੂ ਹੋ ਗਈ।ਸੂਬੇਦਾਰ ਨੂੰ ਗੋਲੀਆਂ ਦੀ ਆਵਤ ਤੋਂ ਸਾਫ ਜ਼ਾਹਰ ਹੋ ਚੁੱਕਾ ਸੀ ਕਿ ਵਿਰੋਧੀ ਖੇਮਾ ਸਿਰਫ ਅੱਠ-ਦਸ ਕਰਮਾਂ ਦੀ ਵਿੱਥ ਤੇ ਚਟਾਨਾਂ ਓਹਲੇ ਡਟਿਆ ਖੜ੍ਹਾ ਹੈ।

ਵਿਰੋਧੀ ਖੇਮੇ ਦੀ ਤਰਫੋਂ ਆਉਂਦੀ ਜ਼ਬਰਦਸਤ ਗੋਲ਼ੀ ਵਿਰੋਧੀਆਂ ਦੇ ਤਕੜੇ ਹੌਸਲੇ ਦੀ ਪ੍ਰਤੀਕ ਸੀ।ਉਹਨਾਂ ਦੁਆਰਾ ਲਾਏ ਜਾ ਰਹੇ ਅੱਲਾ-ਹੂ- ਅਕਬਰ ਦੇ ਨਾਅਰੇ ਫੌਜੀ ਟੁਕੜੀ ਦੇ ਕੰਨਾਂ ਚ ਥਰਥਰਾਹਟ ਪੈਦਾ ਕਰ ਰਹੇ ਸਨ।ਪਹਾੜੀ ਚਟਾਨਾਂ ਦੀ ਓਟ ਚ ਫਾਇਰਿੰਗ ਕਰ ਰਹੇ ਘੁਸਪੈਠੀਆਂ ਦੇ ਮੂੰਹ ਬੰਨ੍ਹੇ ਚਿਹਰੇ ਵੀ ਹੁਣ ਸਾਫ ਦਿਖਾਈ ਦੇ ਰਹੇ ਸਨ।

ਏਸ ਬੰਦੇ-ਮਾਰ ਭੇੜ ਚ ਨਿਰੰਤਰ ਜਾਨੀ ਨੁਕਸਾਨ ਹੋ ਰਿਹਾ ਸੀ।ਗੋਲੀਆਂ ਲੱਗਣ ਨਾਲ ਦੋਨਾਂ ਪਾਸਿਓਂ ਉੱਠਦੀ ਲੰਬੀ ਹੂਕ ਤੋਂ ਸਹਿਜੇ ਈ ਅੰਦਾਜ਼ਾ ਲਾਇਆ ਜਾ ਸਕਦਾ ਸੀ ਕਿ ਨਿਸ਼ਾਨਾ ਮਿਥ ਕੇ ਦਾਗੀਆਂ ਜਾ ਰਹੀਆਂ ਗੋਲੀਆਂ ਆਪਣਾ ਕੰਮ ਕਰ ਰਹੀਆਂ ਹਨ।

ਢਲੀ ਦੁਪਹਿਰ ਤੋਂ ਬਾਦ ਸ਼ਾਮ ਦਾ ਵੇਲਾ ਹੋ ਚੁੱਕਾ ਸੀ।ਪਹਾੜੀ ਰੁੱਖਾਂ ਚੋਂ ਚਮ-ਚਮਾਉਂਦੀਆਂ ਕਿਰਨਾਂ ਭੇਜਦਾ ਸੂਰਜ ਹੁਣ ਰੁਖਸਤ ਹੋਣ ਦੀ ਤਿਆਰੀ 'ਚ ਸੀ।ਸੂਬੇਦਾਰ ਨੇ ਆਪਣੇ ਦੋਨੋਂ ਪਾਸੇ ਨਿਗਾਹ ਮਾਰੀ।ਗਜ਼-ਗਜ਼ ਚੌੜੀਆਂ ਛਾਤੀਆਂ ਵਾਲੇ ਸਾਰੇ ਜਵਾਨ ਥਾਏਂ ਢੇਰ ਹੋਏ ਪਏ ਸਨ;ਸਿਰਫ ਲਾਂਸ ਨਾਇਕ ਪਰਤਾਪ ਸਿੰਘ ਦੇ ਸਿਵਾਇ।

ਗੋਲੀਆਂ ਦੀ ਬੁਛਾਰ ਲਗਭਗ ਥੰਮ੍ਹ ਚੁੱਕੀ ਸੀ।ਸੂਬੇਦਾਰ ਨੇ ਵਿਰੋਧੀ ਦੀ ਸਥਿਤੀ ਦਾ ਪਤਾ ਲਗਾਉਣ ਲਈ ਇੱਕ ਵਾਰ ਫੇਰ ਏ. ਕੇ. ਸੰਤਾਲੀ ਦਾ ਘੋੜਾ ਦਬਾਇਆ।ਕਾੜ-ਕਾੜ ਕਰਦੀਆਂ ਗੋਲੀਆਂ ਸਾਹਮਣੀ ਪਹਾੜੀ ਦੀ ਚੱਟਾਨ ਤੇ ਜਾ ਲੱਗੀਆਂ।

ਏਧਰ ਲਾਂਸ ਨਾਇਕ ਪਰਤਾਪ ਸਿੰਘ ਦੀ ਬਾਜ਼-ਨਿਗਾਹ ਸਾਹਮਣਿਓਂ ਆਣ ਵਾਲੀ ਗੋਲੀ ਦੀ ਪੁਜੀਸ਼ਨ 'ਤੇ ਸੀ।

'ਯਾ ਅੱਲਾਹ' ਦੇ ਨਾਅਰੇ ਨਾਲ ਛੂੰ ਕਰਦੀ ਗੋਲੀ ਪਰਤਾਪ ਸਿੰਘ ਦੇ ਮੂਹਰੇ ਢਾਲ ਬਣੀ ਚਟਾਨ ਤੇ ਵੱਜ ਕੇ ਪਾਸਾ ਪਰਤ ਗਈ।

ਏਧਰ ਪਰਤਾਪ ਦੇ ਚਿੱਤ ਵਿੱਚ ਪਤਾ ਨ੍ਹੀਂ ਕੀ ਗੁਜ਼ਰੀ? ਉਹ ਏ. ਕੇ. ਸੰਤਾਲੀ ਚੁੱਕੀ ਛਾਲ ਮਾਰ ਕੇ ਚਟਾਨ ਦੀ ਓਟ ਨੂੰ ਤਿਆਗਦਾ ਸਿੱਧਾ-ਸਪਾਟ ਬਾਹਰ ਆ ਖੜ੍ਹਾ ਹੋਇਆ।ਉਹਨੂੰ ਆਪਣਾ ਸ਼ਿਕਾਰ ਅੱਖਾਂ ਮੂਹਰੇ ਸਾਫ ਦਿੱਸ ਰਿਹਾ ਸੀ।

ਏਧਰ ਸੂਬੇਦਾਰ ਸਾਹਬ ਉਹਦੀ ਏਸ ਹਰਕਤ ਨੂੰ ਵੇਖ ਬੁਰੀ ਤਰ੍ਹਾਂ ਹੱਕੇ-ਬੱਕੇ ਰਹਿ ਗਏ ਸਨ।

ਸਾਹਮਣੇ ਖ਼ੂੰ-ਖਾਰ ਵਿਰੋਧੀ ਤੇ ਏਧਰ ਪਰਤਾਪ ਦਾ ਨੰਗੇ ਧੜ ਅਸਾਲਟ ਲੈ ਕੇ ਬਾਹਰ ਆ ਖੜ੍ਹੇ ਹੋਣਾ ਉਹਦੀ ਮਰਦਾਨਗੀ ਸੀ ਜਾਂ ਬੇਵਕੂਫੀ; ਸੂਬੇਦਾਰ ਦੇ ਕੁਝ ਸਮਝ ਨਹੀਂ ਸੀ ਆ ਰਿਹਾ।

.... ਪਰ ਜਿਸ ਨਿਰਭੈਅਤਾ ਤੇ ਦਲੇਰੀ ਨਾਲ 'ਬੋਲੇ ਸੋ ਨਿਹਾਲ' ਦਾ ਜੈਕਾਰ ਲਾਉਂਦਾ ਪਰਤਾਪ ਚਟਾਨ ਦੇ ਉੱਤੋਂ ਦੀ ਛਾਲ ਮਾਰਦਾ ਬਾਹਰ ਗਿਆ ਸੀ, ਓਹਦਾ ਇਹ ਅੰਦਾਜ਼ ਸੂਬੇਦਾਰ ਨੂੰ ਬੁਰੀ ਤਰ੍ਹਾਂ ਕਾਇਲ ਕਰ ਗਿਆ ਸੀ।ਇੱਕ ਵਾਰ ਤਾਂ ਉਹਦੇ ਚਿਹਰੇ ਤੇ ਮਿੰਨੀ ਜਿਹੀ ਮੁਸਕਾਨ ਜ਼ਰੂਰ ਆ ਗਈ ਸੀ।

ਪਰਤਾਪ ਨੇ ਖੜ੍ਹੇ ਖੜੋਤੇ ਨੇ ਵੈਰੀ ਦਾ ਨਿਸ਼ਾਨਾ ਸਾਧਦਿਆਂ ਆਪਣੀ ਅਸਾਲਟ ਦਾ ਘੋੜਾ ਦਬਾਇਆ ਪਰ ਅਸਾਲਟ ਸ਼ਾਇਦ ਕਿਸੇ ਹੋਰ ਮੂਡ ਚ ਸੀ।ਦੱਬਿਆ ਘੋੜਾ ਥਾਏਂ ਖੜ੍ਹਾ ਰਹਿ ਗਿਆ।

ਜੋਸ਼ ਚ ਭਰਿਆ ਪਰਤਾਪ ਘੋੜਾ ਦੱਬ ਰਿਹਾ ਸੀ ਪਰ ਅਸਾਲਟ ਜਵਾਬ ਦੇ ਚੁੱਕੀ ਸੀ।ਵਿਦੇਸ਼ੀ ਅਸਾਲਟ ਦਾ ਐਨ ਮੌਕੇ ਤੇ ਜਵਾਬ ਦੇ ਜਾਣਾ ਜੱਗੋਂ-ਤੇਰ੍ਹਵੀਂ ਗੱਲ ਸੀ ਪਰ ਅੱਜ ਪਹਿਲੀ ਦਫਾ ਐਸਾ ਹੋ ਚੁੱਕਾ ਸੀ।

ਏਧਰ ਸੂਬੇਦਾਰ ਭਲੀ-ਭਾਂਤ ਏਸ ਗੱਲ ਨੂੰ ਸਮਝ ਚੁੱਕਾ ਸੀ।ਇੱਲ ਪਲ ਲਈ ਜਿਵੇਂ ਜ਼ਿੰਦਗੀ ਰੁਕ ਗਈ ਸੀ।ਸੂਬੇਦਾਰ ਨੂੰ ਸੁੱਝ ਨ੍ਹੀਂ ਰਿਹਾ ਸੀ ਕਿ ਹੁਣ ਕੀਤਾ ਕੀ ਜਾਏ?ਉਸਦੀ ਆਪਣੀ ਅਸਾਲਟ ਚ ਵੀ ਆਖਰੀ ਦੋ ਰੌਂਦ ਬਚੇ ਸਨ।

ਉਧਰ ਇੱਕ ਖ਼ੂੰਖਾਰ ਚਿਹਰਾ ਪਰਤਾਪ ਤੇ ਨਿਸ਼ਾਨਾ ਬੰਨ੍ਹੀ ਬੈਠਾ ਸੀ।ਏਧਰ ਪਰਤਾਪ ਨੇ ਆਪਣੀ ਅਸਾਲਟ ਥੱਲੇ ਸੁੱਟ ਦਿੱਤੀ ਸੀ।ਉਹਦੇ ਹੱਥ ਕਿਸੇ ਵਜਦ ਚ ਜੁੜ ਚੁੱਕੇ ਸਨ।ਉਹ ਸਿੱਧਾ ਸਪਾਟ ਖੜ੍ਹਾ ਸੀ, ਸ਼ਾਇਦ ਛਾਤੀ ਚ ਗੋਲ਼ੀ ਖਾਣ ਦੀ ਉਡੀਕ ਵਿੱਚ।

ਵਿਰੋਧੀ ਨੇ ਪੂਰੇ ਜੋਸ਼ ਤੇ ਪੂਰੀ ਹੋਸ਼ ਨਾਲ ਲੰਬੀ ਹੇਕ ਚ 'ਅੱਲਾ-ਹੂ-ਅਕਬਰ' ਕਹਿੰਦਿਆਂ ਪਰਤਾਪ ਦਾ ਨਿਸ਼ਾਨਾ ਸਾਧਿਆ ਪਰ ਏਧਰ ਵੀ ਕਮਾਲ ਹੋ ਚੁੱਕੀ ਸੀ।ਏਸ ਏ. ਕੇ. ਸੰਤਾਲੀ ਦਾ ਘੋੜਾ ਵੀ ਥਾਏਂ ਠਹਿਰ ਗਿਆ ਸੀ।ਪਹਾੜੀ ਚਟਾਨ ਦੀ ਓਟ ਚ ਬੈਠਾ ਸੂਬੇਦਾਰ ਹੈਰਾਨੀ ਭਰੀਆਂ ਅੱਖਾਂ ਨਾਲ ਇਹ ਵਰਤਾਰਾ ਵੇਖ ਰਿਹਾ ਸੀ।

ਵਿਰੋਧੀ ਨੇ ਕਈ ਵਾਰ ਘੋੜਾ ਦਬਾਇਆ ਪਰ ਅੱਜ ਤਾਂ ਸ਼ਾਇਦ ਕੋਈ ਹੋਰ ਈ ਮੁਅੱਜਜ਼ਾ ਵਾਪਰਨ ਵਾਲਾ ਸੀ।

ਜੇ ਉਹ ਚਾਹੁੰਦਾ ਤਾਂ ਨਾਲ ਢੇਰੀ ਹੋਏ ਪਏ ਸਾਥੀ ਦੀ ਅਸਾਲਟ ਨਾਲ ਸਾਹਮਣੇ ਖੜ੍ਹੇ ਪਰਤਾਪ ਦੀ ਛਾਤੀ ਵਿੰਨ੍ਹ ਸਕਦਾ ਸੀ ਪਰ ਸ਼ਾਇਦ ਉਹਦਾ ਅੰਦਰਲਾ ਸਾਹਮਣੇ ਖੜ੍ਹੇ ਬੁੱਤ 'ਤੇ ਗੋਲੀ ਚਲਾਉਣੋਂ ਇਨਕਾਰੀ ਹੋ ਚੁੱਕਾ ਸੀ।

ਏਧਰ ਫੌਜੀ-ਧਿਰ ਚ ਸਿਰਫ ਸੂਬੇਦਾਰ ਨਿਰਵੈਰ ਸਿੰਘ ਤੇ ਲਾਂਸ-ਨਾਇਕ ਪਰਤਾਪ ਸਿੰਘ ਹੀ ਜਿਊਂਦੇ ਬਚੇ ਸਨ ਤੇ ਉਧਰ ਇਕੱਲਾ ਅੱਤਵਾਦੀ ਕਮਾਂਡਰ ਮਨਜ਼ੂਰ ਭੱਟ ।

ਸੂਬੇਦਾਰ ਨੂੰ ਏਸ ਗੱਲ ਦੀ ਹੁਣ ਤੱਕ ਪੂਰੀ ਤਸਦੀਕ ਹੋ ਚੁੱਕੀ ਸੀ।

ਉਹਦੀ ਅਸਾਲਟ ਚ ਹਾਲੇ ਵੀ ਦੋ ਰੌਂਦ ਬਾਕੀ ਸਨ।ਜੇ ਉਹ ਚਾਹੁੰਦਾ ਤਾਂ ਵਿਰੋਧੀ ਦੀ ਛਾਤੀ ਇਹਨਾਂ ਦੋ ਰੌਂਦਾਂ ਨਾਲ ਈ ਛਲਣੀ ਕਰ ਸਕਦਾ ਸੀ ਪਰ ਸ਼ਾਇਦ ਉਹਦੇ ਅੰਦਰ ਵੀ ਕੋਈ ਬੇਤਾਰ-ਤਾਰ ,ਕੋਈ ਨਵਾਂ ਸੁਨੇਹਾ ਦੇ ਗਈ ਸੀ।

ਸੂਬੇਦਾਰ ਪੂਰੀ ਫੁਰਤੀ ਨਾਲ ਝੱਟ ਚਟਾਨ ਦੇ ਓਹਲਿਓਂ ਬਾਹਰ ਆਇਆ ਤੇ ਬੁੱਤ ਬਣੇ ਪਰਤਾਪ ਨੂੰ ਮਗਰੋਂ ਕਲਾਵੇ ਚ ਲੈ ਲਿਆ।

ਪਰਤਾਪ ਬੇਸੁੱਧ ਹੋ ਕੇ ਥਾਏਂ ਢੇਰੀ ਹੋ ਗਿਆ।ਉਹਦੇ ਮੂੰਹ ਚੋਂ ..ਰੋਮ-ਰੋਮ ਚੋਂ ਇੱਕੋ ਅਵਾਜ਼ ਆ ਰਹੀ ਸੀ:

ਵਿਚ ਕਰਤਾ ਪੁਰਖ ਖਲੋਆ ..ਵਾਲ ਨਾ ਵਿੰਗਾ ਹੋਆ॥

ਵਿਚ ਕਰਤਾ ਪੁਰਖ ਖਲੋਆ .
ਵਿਚ ਕਰਤਾ ਪੁਰਖ ਖਲੋਆ ..

ਸੂਬੇਦਾਰ ਸਮਝ ਚੁੱਕਾ ਸੀ: 'ਕਰਤੇ ਦੀ ਕਲਾ ਵਰਤ ਚੁੱਕੀ ਏ।'

.ਤੇ ਦੂਜੇ ਪਾਸੇ ਕਮਾਂਡਰ ਭੱਟ ਵੀ ਆਪਣੇ ਸਾਥੀਆਂ ਦੀਆਂ ਲਾਸ਼ਾਂ ਨੂੰ ਨਿਹਾਰਦਾ ਸੱਖਣੇ ਹੱਥੀਂ ਸਿਰ-ਸੁੱਟੀ ਕਿਸੇ ਨਵੀਂ ਜ਼ਿੰਦਗੀ ਦੀ ਤਲਾਸ਼ ਚ ਝਰਨੇ ਦੇ ਕੰਢੇ-ਕੰਢੇ ਰੁਮਕ-ਰੁਮਕ ਤੁਰਿਆ ਜਾ ਰਿਹਾ ਸੀ।

*98157-58466*

-----0-----

# ਸਿੱਖ ਇਤਿਹਾਸ ਦਾ ਵੱਡਮੁਲਾ ਸਰਮਾਇਆ
# ਕੋਟਲਾ ਨਿਹੰਗ ਖਾਨ ਰੋਪੜ

**ਕਵੀਸ਼ਰ ਸਵਰਨ ਸਿੰਘ ਭੌਰ**

ਸੰਸਾਰ ਵਿੱਚ ਕੁਝ ਐਸੀਆ ਸ਼ਖਸੀਅਤਾਂ ਆਉਂਦੀਆਂ ਨੇ ਜੋ ਆਪਣੇ ਪੁਰਖਿਆਂ ਨੂੰ ਆਉਣ ਵਾਲੀ ਸਲਤਨਤ ਨੂੰ ਅਮਰ ਕਰ ਜਾਂਦੀਆਂ ਨੇ ਉਹ ਧਰਤੀ ਵੀ ਪੂਜਣ ਯੋਗ ਹੋ ਜਾਂਦੀ ਹੈ। ਸਿੱਖ ਇਤਿਹਾਸ ਵਿੱਚ ਉਸ ਨੂੰ ਵੱਡਮੁਲਾ ਸਰਮਾਇਆ ਸਮਝ ਕੇ ਪੂਜਿਆ ਜਾਂਦਾ ਹੈ, ਭਾਈ ਗੁਰਦਾਸ ਜੀ ਰੂਪਮਾਨ ਕਰਦੇ ਹਨ।

**ਜਿਥੈ ਬਾਬਾ ਪੈਰ ਧਰੈ ਪੂਜਾ ਆਸਿਣ ਥਾਪਣਿ ਸੋਆ**

(ਵਾਰ 1-27)

ਸਿੱਖ ਗੁਰੂ ਸਾਹਿਬਾਨ ਦੀ ਚਰਨ ਛੋਹ ਪ੍ਰਾਪਤ ਯਾਦਗਾਰਾਂ ਉਨ੍ਹਾਂ ਦੇ ਕਦਮਾਂ ਦੇ ਨਿਸ਼ਾਨਾਂ ਦੀ ਖੁਸਬੂ ਉਸ ਮਿੱਟੀ ਵਿਚੋਂ ਦਿਨ ਰਾਤ ਮਹਿਕ ਦੀ ਹੈ। ਜਿਸ ਮਹਿਕ ਦੀ ਖੁਸ਼ਬੂ ਦੇਸ ਦਸੰਤਰਾ ਤੋਂ ਸੈਲਾਨੀ ਉਸ ਅਸਥਾਨ ਤੇ ਨਤਮਸਤਕ ਹੋ ਕੇ ਮੁਹੱਬਤ ਦੇ ਸੋਮਿਆ ਨੂੰ ਝੋਲੀ ਵਿੱਚ ਪੁਵਾਕੇ ਮਨਬਾਬਤ ਫਲ ਪ੍ਰਾਪਤ ਕਰਦੀਆਂ ਹਨ ਸ੍ਰੀ ਗੁਰੂ ਰਾਮਦਾਸ ਜੀ ਉਸ ਧਰਤੀ ਬਾਬਤ ਫੁਰਮਾਨ ਕਰਦੇ ਹਨ।

**ਸਾ ਧਰਤਿ ਭਈ ਹਰੀਆਵਲੀ॥**
**ਜਿਥੈ ਮੇਰਾ ਸਤਿਗੁਰ ਬੈਠਾ ਆਇ॥**
**ਸੇ ਜੰਤ ਭਏ ਹਰੀਆਵਲੇ॥**
**ਜਿਨੀ ਮੇਰਾ ਸਤਿਗੁਰ ਦੇਖਿਆ ਜਾਏ ॥**

ਅੰਗ 320

ਆਪਣੀ ਵਿਲੱਖਣ ਪਛਾਣ ਰੱਖਣ ਵਾਲਾ ਕੋਟਲਾ ਨਿਹੰਗ ਖਾਨ ਗੁਰੂ ਸਾਹਿਬ ਦੀ ਚਰਨ ਛੋਹ ਯਾਦਗਾਰ ਆਪਣੇ ਵਿੱਚ ਸਮੋਈ ਬੈਠਾ ਹੈ ਸਿੱਖ ਇਤਿਹਾਸ ਨਾਲ ਇਸ ਨਗਰ ਦਾ ਬਹੁਤ ਗਹਿਰਾ ਸਬੰਧ ਰਿਹਾ ਹੈ ਇਸ ਦਾ ਪਹਿਲਾ ਨਾਮ ਕੋਟਲਾ ਪਠਾਣਾ ਸੀ ਇਹ ਸਥਾਨ ਗੁਰਦੁਆਰਾ ਭੱਠਾ ਸਾਹਿਬ ਦੇ ਨਜ਼ਦੀਕ ਰੋਪੜ ਤੋਂ ਦੋ-ਤਿੰਨ ਕਿਲੋ ਮੀਟਰ ਦੂਰ ਚੰਡੀਗੜ੍ਹ ਸੜਕ ਤੇ ਸਥਿਤ ਹੈ ਇਹ ਕਿਲਾ 1500 ਤੋਂ 2000 ਸਾਲ ਤੱਕ ਪੁਰਾਣਾ ਦਸਿਆ ਜਾਂਦਾ ਹੈ। ਇਸ ਨੂੰ ਲੱਗੀਆ ਇੱਟਾਂ ਦਾ ਨਾਮ ਲਹੌਰੀ ਇੱਟਾਂ ਕਿਹਾ ਜਾਂਦਾ ਹੈ ਹੋ ਸਕਦਾ ਹੈ ਇਹ ਇੱਟਾ ਉਸ ਸਮੇਂ ਲਾਹੌਰ ਤੋਂ ਮੰਗਵਾਈਆਂ ਹੋਣਗੀਆਂ। ਮੁਗਲ ਕਾਲ ਸਮੇਂ ਇਹ ਕਿਲਾ ਨਿਹੰਗ ਖਾਨ ਦੇ ਬਜ਼ੁਰਗ ਸਾਹਸੁਲੇ ਮਾਨ ਖਾਨ ਜੋ ਸਮਰਕੰਦ ਦਾ ਬਾਦਸ਼ਾਹ ਤੈਮੂਰ ਹਿੰਦੋਸਤਾਨ ਸੰਨ 1398 ਦਸੰਬਰ 17 ਨੂੰ ਧਾਵਾ ਬੋਲਿਆ। ਇਸ ਨੇ ਦਿੱਲੀ ਵਿੱਚ ਬਹੁਤ ਕਤਲੇਆਮ ਕਰਕੇ ਧੰਨ ਲੁਟਿਆ ਤੈਮੂਰ ਬਾਦਸ਼ਾਹ ਨੇ ਇਸ ਇਲਾਕੇ ਦਾ ਚੌਧਰੀ ਸਾਹ ਸੁਲੇਮਾਨ ਖਾਨ ਨੂੰ ਥਾਪਿਆ ਇਹ ਇਲਾਕਾ ਉਨ੍ਹਾਂ ਦੀ ਚੌਧਰ ਦਾ ਕੇਂਦਰ ਬਣਿਆ ਇਸ ਪਰਿਵਾਰ ਵਿਚੋਂ ਸਮਸ ਖਾਨ ਛੇਵੇਂ ਸਤਿਗੁਰਾਂ ਦੇ ਮਰੀਦ ਬਣ ਗਏ ਸਰਧਾ ਭਾਵਨਾ ਨਾਲ ਸੇਵਾ ਕਰਦੇ ਰਹੇ ਸਤਿਗੁਰੂ ਜੀ ਸੰਮਤ 1688 ਨੂੰ ਮਹਿਰਾਜ ਦੀ ਜੰਗ ਜਿੱਤਣ ਤੋਂ ਬਾਅਦ ਗੁਰੂ ਜੀ ਕੀਰਤਪੁਰ ਸਾਹਿਬ ਆਏ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਬਿਲਾਸਪੁਰ ਹੰਡੂਰ, ਨਾਲਾਗੜ੍ਹ ਤੋਂ ਇਲਾਵਾ ਹੋਰ ਕਈ ਰਿਆਸਤਾਂ ਦੇ ਰਾਜੇ ਦਰਸ਼ਨ ਕਰਨ ਵਾਸਤੇ ਆਏ ਤੇ ਖੁਸ਼ੀ ਦੇ ਪਾਤਰ ਬਣ ਗਏ। ਉਸ ਸਮੇਂ ਨਾਸਰ ਅਲੀ ਰੋਪੜ ਦਾ ਹਾਕਮ ਸੀ ਉਸ ਨੇ ਹੰਡੂਰ ਦੇ ਰਾਜੇ ਹਿੰਮਤ ਚੰਦ ਦੇ ਰਾਜ ਤੇ ਹਮਲਾ ਕਰ ਦਿੱਤਾ ਹਿੰਮਤ ਚੰਦ ਗਵਾਲੀਅਰ ਦੇ ਕਿਲੇ ਵਿਚੋਂ ਗੁਰੂ ਹਰਿਗੋਬਿੰਦ ਜੀ ਨਾਲ ਰਿਹਾ ਹੋ ਕੇ ਆਇਆ ਸੀ ਸਤਿਗੁਰਾਂ ਕੋਲ ਨਾਸਰ ਅਲੀ ਦੀ ਸਾਰੀ ਕਹਾਣੀ ਦਰਸਾਈ। ਸਿੱਖ ਵਿਦਵਾਨ ਡਾਕਟਰ ਹਰਜਿੰਦਰ ਸਿੰਘ ਦਲਗੀਰ ਸਿੱਖ ਤਵਾਰੀਖ ਵਿੱਚ ਲਿਖਦੇ ਹਨ ਉਸ ਦੀ ਮੱਦਦ ਵਾਸਤੇ ਆਪਣੇ ਵੱਡੇ ਸਪੁੱਤਰ ਬਾਬਾ ਗੁਰਦਿਤਾ ਜੀ ਨਾਲ ਸੌ ਸਿੱਖਾਂ ਨੂੰ ਭੇਜਿਆ। ਨੰਗਲ ਸਰਸਾ ਪਿੰਡ ਦੀ ਜੂਹ ਵਿੱਚ ਘਮਸਾਨ ਦਾ ਜੰਗ ਹੋਇਆ। ਨਾਸਰ ਅਲੀ ਨੇ ਸਮਸ ਖਾਨ ਦੀ ਫੌਜ ਦਾ ਕਾਫੀ ਨੁਕਸਾਨ

ਕੀਤਾ ਸਮੇਂ ਦੇ ਹਾਲਤ ਵੇਖ ਕੇ ਨਾਸਰ ਅਲੀ ਸਮਸਖਾਨ ਰਾਹੀਂ ਗੁਰੂ ਸਾਹਿਬ ਦੀ ਸਰਨ ਕਬੂਲ ਲਈ ਸਮਸਖਾਨ ਦਾ ਪਿਆਰ ਵੇਖ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਕਿਹਾ ਸਮਸਖਾਨ ਜਿਥੇ ਤੁਸੀਂ ਅੱਲਾ ਤਾਲਾ ਦੀ ਅਭਾਦਿਤ ਕਰਦੇ ਜੋ ਉਥੇ ਸਰਭ ਸਾਂਝੀ ਗੁਰਬਾਣੀ ਨੂੰ ਸਮਰਪਤ ਹੋ ਕੇ ਮੂਲ ਮੰਤਰ ਤੇ ਗੁਰਮੰਤਰ ਦਾ ਜਾਪ ਕਰਿਆ ਕਰੋ ਤੁਹਾਡੀ ਅੰਸ ਬੰਸ ਦੁਨੀਆ ਦੇ, ਇਤਿਹਾਸ ਵਿੱਚ ਉਜਾਗਰ ਹੋ ਜਾਵੇਗੀ। ਸਮਸਖਾਨ ਨੇ ਹੁਕਮ ਦੀ ਪਾਲਨਾ ਕਰਕੇ ਗੁਰਮੰਤਰ ਦੀ ਅਰਾਧਨਾ ਕਰਦੇ ਰਹਿਣਾ ਇਸ ਅਸਥਾਨ ਨੂੰ ਛੇਵੇਂ, ਸਤਵੇਂ, ਅਠਵੇਂ, ਨੌਵੇਂ ਅਤੇ ਦਸਵੇ ਪਾਤਸ਼ਾਹ ਦੀ ਚਰਨ ਛੋਹ ਪ੍ਰਾਪਤ ਹੈ ਗੁਰੂ ਹਰਿ ਰਾਇ ਸਾਹਿਬ ਕੀਰਤਪੁਰ ਸਾਹਿਬ ਤੋਂ ਕੁਰੂਕੇਸ਼ੇਤਰ ਵਲ ਧਰਮ ਪ੍ਰਚਾਰ ਕਰਨ ਗਏ ਇਸ ਪ੍ਰਵਾਰ ਨੂੰ ਮਿਲੇ ਜਦੋਂ ਔਰੰਗਜੇਸ਼ ਨੇ ਗੁਰੂ ਹਰਿ ਕਿਸ਼ਨ ਸਾਹਿਬ ਨੂੰ ਦਿੱਲੀ ਸੱਦਿਆ ਸੀ ਦਿੱਲੀ ਨੂੰ ਜਾਂਦੇ ਸਮੇਂ ਕੋਟਲਾ ਕਿਲੇ ਵਿਚੋਂ ਹੁੰਦੇ ਹੋਏ ਬਨੂੜ ਰਾਜਪੁਰੇ ਦੇ ਰਸਤਿਓ ਪੰਜੋਖੜਾ ਸਾਹਿਬ ਪਹੁੰਚੇ ਉਨ੍ਹਾਂ ਨਾਲ ਮਾਤਾ ਕਿਸ਼ਨ ਕੌਰ ਦਾਦੀ ਬੱਸੀ ਦੀਵਾਨ ਦਰਗਾਹਮਲ ਭਾਈ ਦਰਿਆ ਪਰਮਾਰਭਾਈ ਮਨੀ ਰਾਮ ਮਾਤਾ ਸਲੱਖਣੀ ਜੀ ਨਾਲ ਸਨ, ਗੁਰੂ ਤੇਗ ਬਹਾਦਰ ਸਾਹਿਬ ਜੀ ਸੰਮਤ (1657) ਮਾਰਚ ਮਹੀਨੇ ਹਰਿਦੁਆਰ ਤੋਂ ਹੁੰਦੇ ਹੋਏ ਇਸ ਕਿੱਲੇ ਅੰਦਰ ਆਪਣੇ ਪਵਿੱਤਰ ਚਰਨ ਪਾਏ ਹੋਰ ਮੁੱਖੀ ਸਿੱਖਾਂ ਦੇ ਨਾਲ ਮਾਤਾ ਨਾਨਕੀ ਜੀ ਗੁਰੂ ਕੇ ਮਹਿਲ ਮਾਤਾ ਗੁਜਰੀ ਜੀ ਨਾਲ ਹੋਰ ਮੁਖੀ ਸਿੱਖ ਸਨ ਗੁਰੂ ਗੋਬਿੰਦ ਸਿੰਘ ਜੀ ਇਸ ਕਿਲੇ ਵਿੱਚ ਚਾਰ ਵਾਰ ਆਏ ਨਿਹੰਗ ਖਾਨ ਦੇ ਵਡੇਰੇ ਪੁਰਖਿਆ ਵਿੱਚ ਆਲਮਖਾਨ ਦਾ ਪੁਤਰ ਨਰੰਗਖਾਨ ਕੋਟ ਪਠਾਨ ਦਾ ਸਰਦਾਰ ਬਣਿਆ ਇਸ ਨੇ ਆਪਣੇ ਪੁੱਤਰ ਨਿਹੰਗ ਖਾਨ ਦੇ ਨਾਮ ਤੇ ਕੋਟ ਪਠਾਨ ਦਾ ਨਾਂ ਬਦਲ ਕੇ ਕੋਟ ਨਿਹੰਗ ਖਾਨ ਰੱਖ ਦਿੱਤਾ। ਨਿਹੰਗ ਖਾਨ ਦੀ ਪਤਨੀ ਜੈਨਾ ਬੇਗਮ ਪੁੱਤਰ ਆਲਮ ਖਾਨ ਅਤੇ ਪੁਤਰੀ ਮਮਤਾਜ ਗੁਰੂ ਘਰ ਦੇ ਚੰਗੇ ਸ਼ਰਧਾਲੂ ਸਨ ਨਿਹੰਗ ਖਾਨ ਦੀ ਭੈਣ ਉਮਰੀ ਵੀ ਗੁਰੂ ਘਰ ਤੇ ਸ਼ਰਧਾ ਰੱਖਦੀ ਸੀ। ਉਸ ਦੀ ਕੁਖੋਂ ਦੋ ਪੁੱਤਰ ਹੋਏ ਗਨੀ ਖਾਨ ਤੇ ਨਬੀ ਖਾਨ ਰੋਪੜ ਦੇ ਨਵਾਬ ਮਲੇਰੀਏ ਪਠਾਨ ਦੀ ਫੌਜ ਵਿੱਚ ਸਿਪਾਈ ਸਨ ਜਿਨ੍ਹਾਂ ਆਪਣੀ ਜਾਨ ਜੋਖਮ ਵਿੱਚ ਪਾ ਕੇ ਮੁਸੀਬਤ ਦੀ ਘੜੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਸਾਥ ਦਿੱਤਾ ਜੋ ਭੁਲਾਇਆ ਨਹੀਂ ਜਾ ਸਕਦਾ ਨਿਹੰਗ ਖਾਨ ਦਾ ਪੁੱਤਰ ਆਲਮ ਖਾਨ ਰਾਏ ਕੋਟ ਇਲਾਕੇ ਦੇ ਮਾਲਕ ਰਾਏ ਕੱਲੇ ਦਾ ਜਵਾਈ ਸੀ ਦੋਵਾ ਪ੍ਰਵਾਰਾ ਦੀ ਗੁਰੂ ਘਰ ਤੇ ਸ਼ਰਧਾ ਸੀ ਇਸ ਕਰਕੇ ਸਤਿਗੁਰੂ ਜੀ ਇਨ੍ਹਾਂ ਦੇ ਪਿਆਰ ਸਦਕਾ ਸਮੇਂ ਸਮੇਂ ਇਸ ਕਿਲੇ ਵਿੱਚ ਚਰਨ ਪਾਉਂਦੇ ਸਨ ਪਹਿਲੀ ਵਾਰ ਭੰਗਾਣੀ ਦਾ ਯੁਧ 1746 ਨੂੰ ਜਿੱਤ ਕੇ ਇਸ ਕਿਲੇ ਵਿੱਚ ਆਏ ਗੁਰੂ ਜੀ ਦੀ ਸੇਵਾ ਨਿਹੰਗ ਖਾਨ ਪ੍ਰਵਾਰ ਨੇ ਬੇਖੂਬੀ ਨਾਲ ਨਿਭਾਈ, ਜਦੋਂ ਅਨੰਦਪੁਰ ਨੂੰ ਗੁਰੂ ਸਾਹਿਬ ਨੇ ਛਡਿਆ ਸਦਾ ਲਈ ਸਰਸਾ ਤੇ ਘਮਸਾਨ ਦਾ ਯੁਧ ਹੋਇਆ। ਇਸ ਯੁਧ ਵਿੱਚ ਭਾਈ ਬਚਿੱਤਰ ਸਿੰਘ ਜਖਮੀ ਹੋ ਗਏ। ਜ਼ਖਮੀ ਹਾਲਤ ਵਿੱਚ ਬਚਿੱਤਰ ਸਿੰਘ ਨੂੰ ਬਾਬਾ ਅਜੀਤ ਸਿੰਘ ਦਾ ਜਥਾ ਲੈ ਕੇ 6 ਦਸੰਬਰ ਨੂੰ ਇਸ ਕਿਲੇ ਵਿੱਚ ਪਹੁੰਚੇ ਬਚਿੱਤਰ ਸਿੰਘ ਨੂੰ ਕਾਫੀ ਸੱਟਾ ਲੱਗੀਆਂ ਸਨ। ਸਤਿਗੁਰੂ ਜੀ ਇਸ ਕਿਲੇ ਵਿੱਚ ਭਾਈ ਬਚਿੱਤਰ ਸਿੰਘ ਨੂੰ ਮਿਲਣ ਗਏ 6-7 ਦਸੰਬਰ ਦੀ ਰਾਤ ਸਤਿਗੁਰਾਂ ਇਸ ਕਿਲੇ ਵਿੱਚ ਬਤਾਈ ਤੁਰਨ ਵੇਲੇ ਸਤਿਗੁਰਾਂ ਨੇ ਨਿਹੰਗ ਖਾਨ ਦੇ ਪਰਿਵਾਰ ਨੂੰ ਇਕ ਸ੍ਰੀ ਸਾਹਿਬ ਕਿਰਪਾਨ ਜਿਸ ਤੇ ਸ਼ਹਿਨਸ਼ਾਹ ਮਾਮੂਰ ਅੱਖਰ ਉਕਰੇ ਹੋਏ ਸਨ ਇਕ ਕਟਾਰ ਤੇ ਇਕ ਢਾਲ ਬਖਸ਼ੀ ਨਾਲ ਬਚਿੱਤਰ ਸਿੰਘ ਨੂੰ ਸੰਭਾਲ ਦੀ ਜਿੰਮੇਵਾਰੀ ਸੌਂਪੀ ਤੇ ਕਿਹਾ ਇਸ ਦੀ ਸੇਵਾ ਕਰਨੀ ਭਾਵੇਂ ਕਿੰਨੀ ਮੁਸੀਬਤ ਦਾ ਟਾਕਰਾ ਕਰਨੇ ਪਵੇ ਨਿਹੰਗ ਖਾਨ ਨੇ ਸਤਿਗੁਰਾਂ ਦੇ ਬਚਨਾਂ ਤੇ ਪਹਿਰਾ ਦੇਣ ਦਾ ਪ੍ਰਣ ਕੀਤਾ ਕਿਲੇ ਵਿਚੋਂ ਤੁਰਨ ਵੇਲੇ ਨਿਹੰਗ ਖਾਨ ਦੇ ਪੁਤਰ ਆਲਮ ਖਾਨ ਚਮਕੌਰ ਦਾ ਰਸਤਾ ਦਿਖਾਉਣ ਲਈ ਬੂਰ ਮਾਜਰੇ ਤਕ ਆਇਆ ਦੁਸ਼ਮਣ ਦੀਆਂ ਫੌਜਾਂ ਨੂੰ ਸੂਹ ਮਿਲੀ ਕੇ ਗੁਰੂ ਜੀ ਕੋਟਲਾ ਨਿਹੰਗ ਖਾਨ ਦੇ ਕਿਲੇ ਵਿੱਚ ਆਏ ਹਨ ਸਮੇਂ ਸਿਰ ਹੱਲਾ ਬੋਲਿਆ ਜਾਵੇ ਤਾਂ ਗੁਰੂ ਜੀ ਫੜੇ ਜਾ ਸਕਦੇ ਹਨ। ਫੌਜ ਨੇ ਕਿਲੇ ਨੂੰ ਘੇਰਾ ਬੰਦੀ ਕਰਕੇ ਤਲਾਸੀ ਲੈਣੀ ਸ਼ੁਰੂ

ਕਰ ਦਿੱਤੀ ਨਿਹੰਗ ਖਾਨ ਦੀ ਪੁੱਤਰੀ ਬੀਬੀ ਮਮਤਾਜ ਨੇ ਭਾਈ ਬਚਿੱਤਰ ਸਿੰਘ ਦੇ ਕਮਰੇ ਵਿੱਚ ਜਾ ਕੇ ਦਰਵਾਜ਼ਾ ਅੰਦਰੋਂ ਬੰਦ ਕਰ ਲਿਆ ਕਿਲੇ ਵਿਚੋਂ ਗੁਰੂ ਸਾਹਿਬ ਜਾ ਚੁਕੇ ਸਨ। ਹਾਕ੍ਰਮਾ ਨੇ ਨਿਹੰਗ ਖਾਨ ਨੂੰ ਕਿਹਾ ਇਸ ਕਮਰੇ ਦਾ ਦਰਵਾਜ਼ਾ ਬੰਦ ਹੈ ਗੁਰੂ ਜੀ ਇਸ ਕਮਰੇ ਵਿੱਚ ਲੁਕੇ ਹਨ ਇਸ ਕਮਰੇ ਦੀ ਤਲਾਸ਼ੀ ਕਰਨੀ ਹੈ ਨਿਹੰਗ ਖਾਨ ਨੇ ਕਿਹਾ ਇਸ ਕਮਰੇ ਵਿੱਚ ਮੇਰਾ ਧੀ ਜਵਾਈ ਹਨ ਉਹ ਸਤਰ ਵਿੱਚ ਨੇ। ਤਲਾਸ਼ੀ ਕਰਨੀ ਇਸ ਕਮਰੇ ਦੀ ਇਸਲਾਮ ਦੇ ਨਿਯਮਾਂ ਦੇ ਉਲਟ ਹੈ ਸਵਰਗ ਵਾਸੀ ਕਵੀਸ਼ਰ ਜਗੀਰ ਸਿੰਘ ਮਸਤ ਲਿਖਦੇ ਹਨ ਨਿਹੰਗ ਖਾਨ ਨੇ ਪੁਛਿਆ ਮਮਤਾਜ ਬਤਾ ਬੇਟਾ ਬਰਖਰਦਾਰ ਸੁਤਾ ਕੇ ਜਾਂਗੇ ਅੰਦਰੋਂ ਮਮਤਾਜ ਨੇ ਉੱਤਰ ਦਿੱਤਾ ਅੱਬਾ ਜਾਨ ਦਵਾਈ ਖਾਣ ਨਾਲ ਕੁਝ ਠੀਕ ਹਨ, ਤੇ ਅਰਾਮ ਫਰਮਾ ਰਹੇ ਨੇ ਇਹ ਉੱਤਰ ਸੁਣ ਕੇ ਫੌਜ ਖਾਲੀ ਹਥੀਂ ਵਾਪਸ ਚਲੇ ਗਏ। ਅਗਲੇ ਦਿਨ ਬਚਿੱਤਰ ਸਿੰਘ ਚੜ੍ਹਾਈ ਕਰ ਗਏ ਉਨ੍ਹਾਂ ਦਾ ਸੰਸਕਾਰ ਭਾਈ ਬੱਗਾ ਸਿੰਘ ਤਰਖਾਨ ਤੇ ਗੁਰਸਾ ਸਿੰਘ ਗਹੂਣੀਆ ਸੈਣੀ ਨੇ ਗੁਰਮਰਯਾਦਾ ਨਾਲ ਕੀਤਾ। ਬੀਬੀ ਮਮਤਾਜ ਦੀ ਮੰਗਣੀ ਬੱਸੀ ਪਠਾਣਾਂ ਹੋਈ ਸੀ ਜਦ ਮਮਤਾਜ ਨੂੰ ਸ਼ਾਦੀ ਬਾਰੇ ਪੁਛਿਆ ਤਾਂ ਉਸ ਨੇ ਸ਼ਾਦੀ ਕਰਵਾਉਣ ਤੋਂ ਇਨਕਾਰ ਕਰ ਦਿੱਤਾ ਅਤੇ ਭਾਈ ਬਚਿੱਤਰ ਸਿੰਘ ਜੀ ਯਾਦ ਵਿੱਚ ਸਾਰੀ ਜਿੰਦਗੀ ਲਾ ਦਿੱਤੀ ਜੋ ਆਪਣੇ ਜੀਵਨ ਨੂੰ ਪਵਿੱਤਰ ਪਾਕ ਕਰਦੀ ਹੋਈ ਰਹਿੰਦੀ ਦੁਨੀਆ ਤਕ ਜੀਉਂਦੀ ਹੈ ਨਿਹੰਗ ਖਾਨ ਦੀ ਵੰਸ ਵਿੱਚ ਚੌਧਰੀ ਫਜਲ ਰਹਿਮਾਨ ਖਾਨ ਅਤੇ ਅਹਿਮਦ ਯਾਰ ਖਾਨ ਦੇਂ ਪੁੱਤਰ ਮੁਹੰਮਦ ਯੂਸਫ ਖਾਨ ਰਹਿੰਦੇ ਸਨ। 1947 ਪਾਕਿਸਤਾਨ ਜਾਣ ਤੋਂ ਪਹਿਲਾ ਇਸ ਪਰਵਾਰ ਨੇ ਗੁਰੂ ਜੀ ਵਲੋਂ ਦਿੱਤੀਆ ਅਨਮੋਲ ਨਿਸ਼ਾਨੀਆਂ ਗੁਰਦੁਆਰਾ ਭੱਠਾ ਸਾਹਿਬ ਨੂੰ ਸੌਂਪ ਦਿੱਤੀਆਂ ਸਨ। ਨਿਹੰਗ ਖਾਨ ਦੀ ਸਿੱਖ ਧਰਮ ਲਈ ਦਿੱਤੀ ਦੇਣ ਨੂੰ ਭੁਲਾਇਆ ਨਹੀਂ ਜਾ ਸਕਦਾ (ਹਵਾਲੇ ਸਰਿੰਦਰ ਸਿੰਘ ਰਸੂਲਪੁਰ ਜਿਲਾ ਰੂਪ ਨਗਰ, ਮਹਾਨ ਕੋਸ, ਕਵੀਸ਼ਰ ਜਗੀਰ ਸਿੰਘ ਮਸਤ)।

***88722-57542***

—0—

**ਸਫਾ 10 ਦਾ ਬਾਕੀ**

ਸੈਮੀਨਾਰਾਂ ਵਿਚ ਸਿੱਖ ਧਰਮ ਵਲੋਂ ਦਿੱਤੇ ਅਜੋਕੇ ਲੋਕਤੰਤਰ ਨੂੰ ਵਰਦਾਨ ਮਾਤਰ ਇਨ ' ਅਸੂਲਾਂ ਦੀ ਬਾਤ ਕਿਉਂ ਨਹੀਂ ਕੀਤੀ ਜਾਂਦੀ। ਇਸ ਸਬੰਧ ਵਿਚ ਸਰਕਾਰ ਤੇ ਖਾਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਅਣਜਾਣ ਜਿਹੀ ਚੁੱਪ ਵੱਟੀ ਬੈਠੀ ਹੈ।

ਦਰਅਸਲ ਅੱਜ ਅਵਾਮ ਦੀ ਮੰਗ ਹੈ ਕਿ ਸਾਡੇ ਗੁਰੂ ਸਾਹਿਬਾਨ ਤੇ ਆਪਣੇ ਮਹਾਨ ਸ਼ਹੀਦਾਂ-ਮੁਰੀਦਾਂ ਦੇ ਫਲਸਫ਼ੇ ਤੇ ਇਤਿਹਾਸ ਸਬੰਧੀ ਆਪਣੇ ਵਿਦਿਅਕ ਕੋਰਸਾਂ ਵਿਚ ਸਿਲੇਬਸਾਂ ਰਾਹੀਂ ਜਾਣਕਾਰੀ ਦੇਈਏ। ਅਸੀਂ ਆਪਣੇ ਵਿਦਿਅਕ ਕੋਰਸਾਂ ਵਿਚ ਇਤਿਹਾਸ ਤੇ ਸਾਹਿਤ ਦੇ ਸਿਲੇਬਸਾਂ ਦੁਆਰਾ ਆਪਣੀਆਂ ਨੌਜਵਾਨ ਪੀੜ੍ਹੀਆਂ ਨੂੰ ਗਿਆਨ ਦੇ ਕੇ ਆਪਣੇ ਮਹਾਨ ਗੁਰੂ ਸਾਹਿਬਾਨ, ਸ਼ਹੀਦਾਂ-ਮੁਰੀਦਾਂ ਤੇ ਆਪਣੇ ਪੁਰਖਿਆਂ ਨਾਲ ਜੋੜੀਏ। ਅੱਜ ਸਾਡੀਆਂ ਸਰਕਾਰਾਂ ਇਸ ਸੂਰਜੀ-ਸੱਚ ਤੋਂ ਮੁਨਕਰ ਨਹੀਂ ਹੋ ਸਕਦੀਆਂ ਕਿ ਇਸ ਪੱਖੋਂ ਅਸੀਂ ਦੁਨੀਆਂ ਤੇ ਭਾਰਤ ਦੇ ਇਤਿਹਾਸ ਦੀ ਗੱਲ ਤਾਂ ਦੂਰ ਰਹੀ; ਬਲਕਿ ਅਸੀਂ ਤਾਂ ਆਪਣੇ ਸ਼ਾਨਾਮੱਤੇ ਇਤਿਹਾਸ ਦੇ ਇਹ ਲਾਮਿਸਾਲ ਪੰਨੇ ਅੰਗਰੇਜ਼ਾਂ ਤੇ ਮੁਗਲਾਂ ਦੇ ਨਜ਼ਰੀਏ ਤੋਂ ਉਲਟ ਅੱਜ ਵੀ ਅਜ਼ਾਦਾਨਾ ਸੋਚ-ਓ-ਫ਼ਿਕਰ ਨਾਲ ਪੰਜਾਬ ਦੇ ਇਤਿਹਾਸ ਤੇ ਸਾਹਿਤ ਵਿਚ ਸ਼ਾਮਲ ਨਹੀਂ ਕਰ ਸਕੇ।

ਫਿਰ ਸਭ ਤੋਂ ਅਹਿਮ ਗੱਲ ਇਹ ਹੈ ਕਿ ਅੱਜ ਦੁਨੀਆਂ ਸਿੱਖ ਕੌਮ ਦੇ ਮਾਨਵਤਾ ਲਈ ਕੀਤੇ ਸੰਗਰਾਮਾਂ ਤੇ ਕੁਰਬਾਨੀਆਂ ਨੂੰ ਜਾਨਣ ਦੀ ਤਲਬਗ਼ਾਰ ਹੈ। ਪਰ ਅਸੀਂ 'ਸ਼ਬਦ ਗੁਰੂ' ਸ੍ਰੀ ਗੁਰੂ ਗਰੰਥ ਸਾਹਿਬ ਦੇ ਮਹਾਨ ਫਲਸਫ਼ੇ ਅਤੇ ਗੁਰੂ ਸਾਹਿਬਾਨ ਤੇ ਕੌਮ ਦੇ ਜੀਵਨ ਸੰਗਰਾਮਾਂ ਤੇ ਮਾਨਵਤਾ ਵਾਸਤੇ ਕੀਤੀਆਂ ਕੁਰਬਾਨੀਆਂ ਨੂੰ ਦੁਨੀਆਂ ਦੀਆਂ ਚਹੁੰ ਕੂੰਟਾਂ ਤੱਕ ਪਹੁੰਚਾਈਏ ! ਇਸ ਤੋਂ ਅੱਗੇ ਹੋਰ ਵੀ ਅਹਿਮੀਅਤ ਭਰਪੂਰ ਗੱਲ ਇਹ ਹੈ ਕਿ ਅਸੀਂ ਅਨੰਦਪੁਰ ਸਾਹਿਬ ਦੀ ਧਰਤੀ ਤੋਂ ਮਿਲੇ ਵਰਦਾਨ ਮਾਤਰ ਲੋਕਤੰਤਰੀ ਸਿਧਾਂਤਾਂ ਨੂੰ ਗੁਰੂ ਸਾਹਿਬਾਨ ਦੇ ਨਾਮ 'ਤੇ ਆਪਣੀ ਵਿਧਾਨ ਸਭਾ, ਪਾਰਲੀਮੈਂਟ ਤੇ ਉਸ ਤੋਂ ਅੱਗੇ ਸੰਸਾਰ ਪੱਧਰ ਦੀਆਂ ਯੂ.ਐਨ.ਓ ਤੇ ਯੂਨੈਸਕੋ ਜਿਹੀਆਂ ਸੰਸਥਾਵਾਂ ਵਿਚ ਉਜਾਗਰ ਕਰੀਏ।

**9814032009**

—0—

# ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ

*ਗੁਰਮੇਲ ਸਿੰਘ ਖ਼ਾਲਸਾ*

ਭਾਈ ਸਾਹਿਬ ਭਾਈ ਰਣਧੀਰ ਸਿੰਘ, ਭਾਈ ਵੀਰ ਸਿੰਘ, ਪ੍ਰੋ ਪੂਰਨ ਸਿੰਘ ਅਤੇ ਸਰਦਾਰ ਭਗਤ ਸਿੰਘ ਜੀ ਆਪਸ ਵਿੱਚ ਜੁੜੀਆਂ ਹੋਈਆਂ ਪਵਿੱਤਰ ਆਤਮਾਵਾਂ ਸਨ । ਆਧੁਨਿਕ ਸਾਇੰਸ ਅਨੁਸਾਰ ਕਹਿ ਸਕਦੇ ਹਾਂ ਕਿ ਇਹ ਟੈਲੀਪੈਥੀ ਰਾਹੀਂ ਜੁੜੇ ਹੋਏ ਸਨ ।ਭਾਈ ਸਾਹਿਬ ਭਾਈ ਰਣਧੀਰ ਸਿੰਘ , ਗੁਰੂ ਗੋਬਿੰਦ ਸਿੰਘ ਜੀ ਨਾਲ਼ ਮਿਲੇ ਹੋਏ, ਭਾਈ ਵੀਰ ਸਿੰਘ ਸਿੱਖ ਸਾਹਿਤਕਾਰ, ਪ੍ਰੋ ਪੂਰਨ ਸਿੰਘ ਵਗਿਆਨਿਕ ਸਿੱਖ ਅਤੇ ਸਰਦਾਰ ਭਗਤ ਸਿੰਘ ਜੀ ਇੰਨਕਲਾਬੀ ਨੌਜੁਆਨ ਦੇਸ਼ ਭਗਤ ਸਿੱਖ ਸਨ ।ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਲਿਖਤ ਪੁਸਤਕ ਜੇਹਲ ਚਿੱਠੀਆਂ ਦੀ ਭੂਮਿਕਾ ਵਿੱਚ ਭਾਈ ਵੀਰ ਸਿੰਘ ਜੀ ਨੇ ਭਾਈ ਰਣਧੀਰ ਸਿੰਘ ਨੂੰ ਗੁਰੂ ਨਾਲ਼ ਮਿਲਿਆ ਸਤਿਵਾਦੀ ਸਿੱਖ ਲਿਖਿਆ ਹੈ । ਪ੍ਰੋਫੈਸਰ ਪੂਰਨ ਸਿੰਘ ਪਤਿਤ ਤੋਂ, ਜਪਾਨ ਜਾ ਕੇ ਬੋਧੀ ਵਗਿਆਨਿਕ । ਟੋਕੀਓ ਯੁਨੀਵਰਸਿਟੀ ਦੇ ਖੋਜ ਪ੍ਰੋਫੈਸਰ । ਭਾਰਤ ਆ ਕੇ ਸੰਨਿਆਸੀ । 1913 ਸ਼ਿਆਲਕੋਟ ਸਿੱਖ ਵਿਦਿਅਕ ਕਾਨਫਰੰਸ ਵਿੱਚ ਕਮੰਡਲ ਫੜੀ ਰੋਂਡ-ਭੋਂਡ ਹਾਲਤ ਵਿੱਚ ਜਦੋਂ 6 ਘੰਟੇ ਭਾਈ ਵੀਰ ਸਿੰਘ ਜੀ ਨਾਲ਼ ਬੰਦ ਕਮਰੇ ਮੀਟਿੰਗ ਹੋਈ ਤਾਂ ਆਪ ਸਿਆਲਕੋਟੋਂ ਅੰਮ੍ਰਿਤਧਾਰੀ ਸਿੰਘ ਸਜ ਕੇ ਗਏ। ਆਪ ਨੇ ਅੰਗਰੇਜੀ ਪੰਜਾਬੀ ਵਿੱਚ ਬਹੁਤ ਪ੍ਰਚਾਰ ਕੀਤਾ । ਪੰਜਾਬ ਵਸਦਾ ਗੁਰਾਂ ਦੇ ਨਾਂ ਤੇ ਆਪ ਜੀ ਦੀ ਇਹ ਸਤਰ ਦਾ ਹਵਾਲਾ ਸਾਰੇ ਵਿਦਵਾਨ ਮਾਣ ਨਾਲ਼ ਦੇਂਦੇ ਹਨ ।

ਡਾਕਟਰ ਗੁਰਮੁਖ ਸਿੰਘ ਜੀ ਆਪਣੀ ਸੰਪਾਦਿਤ ਪੁਸਤਕ ਖ਼ਾਲਸੇ ਦਾ ਆਦਰਸ਼ ਕ੍ਰਿਤ ਪ੍ਰੋ:ਪੂਰਨ ਸਿੰਘ ਦੇ ਸੰਪਾਦਕੀ ਨੋਟ ਵਿੱਚ ਲਿਖਦੇ ਹਨ : ਜਦੋਂ ਪ੍ਰੋ ਪੂਰਨ ਸਿੰਘ ਜੀ ਗੁਜਰੇ ਤਾਂ ਪੰਥ ਰਤਨ ਭਾਈ ਰਣਧੀਰ ਸਿੰਘ ਜੀ ਰਕਾਬਗੰਜ ਗੁਰਦੁਆਰੇ ਕੀਰਤਨ ਕਰ ਰਹੇ ਸਨ । ਅਚਾਨਕ ਆਪ ਨੇ ਵਾਜਾ ਛੱਡਿਆ ਤੇ ਖੜੇ ਹੋ ਕੇ ਅਰਦਾਸ ਕਰੀ ਗਏ । ਆਖੰਡ ਕੀਰਤਨ ਭੀ ਚਲਦਾ ਰਿਹਾ । ਫਿਰ ਆਪ ਬੈਠ ਗਏ । ਕੀਰਤਨ ਵਿੱਚ ਸ਼ਾਮਿਲ ਹੋ ਗਏ । ਭੋਗ ਉਪਰੰਤ ਆਪ ਨੂੰ ਇਸ ਸਬੰਧੀ ਪੁੱਛਣ ਤੇ ਆਪ ਨੇ ਦੱਸਿਆ । ਗੁਰੂ ਸਵਾਰੇ ਪ੍ਰੋ:ਪੂਰਨ ਸਿੰਘ ਦੀ ਰੂਹ ਦਰਗਾਹ ਨੂੰ ਜਾ ਰਹੀ ਸੀ, ਉਹਨਾਂ ਲਈ ਅਰਦਾਸ ਕੀਤੀ ਹੈ । ਆਪ ਨੇ ਦੱਸਿਆ ਕਿ ਅਸੀਂ ਸਰੀਰਕ ਰੂਪ ਵਿੱਚ ਕਦੀ ਨਹੀਂ ਮਿਲੇ ਪਰ ਰੂਹਾਂ ਦੇ ਮੇਲੇ ਨਿੱਤ ਹੁੰਦੇ ਸਨ । ਇਹ ਪ੍ਰੋਫੈਸਰ ਪੂਰਨ ਸਿੰਘ ਜੀ ਦੀ ਆਤਮਿਕ ਵਡਿਆਈ ਦਾ ਪ੍ਰਮਾਣ ਹੈ । ਪ੍ਰੋ: ਪੂਰਨ ਸਿੰਘ ਜੀ 31-03-1931 ਨੂੰ ਅਕਾਲ ਚਲਾਣਾ ਕਰ ਗਏ ਸਨ ।

ਜਦੋਂ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ 16-05-1936 ਨੂੰ ਲਹੌਰ ਜੇਹਲ ਪਹੁੰਚੇ ਇਥੇ ਹੀ ਸਰਦਾਰ ਭਗਤ ਸਿੰਘ ਬੰਦ ਸਨ ਜੋ ਕਿ ਫਾਂਸੀ ਦੀ ਉਡੀਕ ਵਿੱਚ ਸਨ । ਸਰਦਾਰ ਭਗਤ ਸਿੰਘ ਨੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਨੂੰ ਮਿਲਣ ਦੀ ਅਰਜੀ ਦਿੱਤੀ । ਸਰਕਾਰ ਨੇ ਅਰਜੀ ਨਾ ਮੰਨਜੂਰ ਕਰ ਦਿੱਤੀ । ਬਾਬਾ ਚੂਹੜ ਸਿੰਘ ਰਾਹੀਂ ਇੱਕ ਦੂਸਰੇ ਨੂੰ ਸੁਨੇਹੇ ਪਹੁੰਚਣ ਲੱਗੇ । ਭਾਈ ਸਾਹਿਬ ਨੇ ਸੁਨੇਹਾ ਭੇਜਿਆ । ਅਸੀਂ ਕੇਸਾਂ ਵਾਲ਼ੇ ਭਗਤ ਸਿੰਘ ਦੇ ਦਰਸਣ ਕੀਤੇ ਹਨ । ਹੁਣ ਕੇਸ ਰਹਿਤ ਭਗਤ ਸਿੰਘ ਨੂੰ ਮਿਲਣ ਦਾ ਜੀਅ ਨਹੀਂ ਕਰਦਾ । ਭਗਤ ਸਿੰਘ ਨੇ ਸੁਨੇਹਾ ਭੇਜਿਆ । ਭਾਈ ਸਾਹਿਬ ਮਿਲਣ ਜਰੂਰ ਜੋ ਉਹ ਕਹਿਣਗੇ ਮੰਨਾਗਾ । ਸਰਕਾਰ ਨੇ ਇਹਨਾਂ ਦੋਹਾਂ ਦੇ ਮੇਲ ਤੇ ਪਬੰਦੀ ਲਗਾਈ ਸੀ । ਅਖੀਰ 30.10.1930 ਭਾਈ ਸਾਹਿਬ ਦੀ ਰਿਹਾਈ ਦਾ ਦਿਨ ਆ ਗਿਆ । ਜੇਹਲ ਦੇ ਬਾਹਰ ਸਿੱਖ ਸੰਗਤਾਂ ਦਾ ਬੇਸ਼ੁਮਾਰ ਇਕੱਠ ਹੋ ਗਿਆ । ਸਰਕਾਰ ਘਬਰਾਈ ਅਤੇ ਅਫਵਾਹ ਫੈਲਾਈ , ਅੱਜ ਭਾਈ ਸਾਹਿਬ ਰਿਹਾਅ ਨਹੀਂ ਹੋਣਗੇ । ਸੰਗਤ ਖਿੰਡਦੀ-ਖਿੰਡਦੀ ਖਿੰਡ ਗਈ । ਜੇਹਲ ਵਾਲ਼ਿਆਂ ਫੈਸਲਾ ਕੀਤਾ ਕਿ ਭਾਈ ਸਾਹਿਬ ਦੀ ਤੇ ਸਰਦਾਰ ਭਗਤ ਸਿੰਘ ਦੀ ਮੁਲਾਕਾਤ ਕਰਵਾਈ ਜਾਵੇ । ਹਨੇਰਾ ਹੋਣ ਤੇ ਭਾਈ ਸਾਹਿਬ ਨੂੰ ਚੁੱਪ ਚਪੀਤੇ ਜੇਹਲ ਤੋਂ ਬਾਹਰ ਕਰ ਦਿਤਾ ਜਾਵੇ । ਏਵੇਂ ਹੀ ਕੀਤਾ ਗਿਆ । ਭਾਈ ਸਾਹਿਬ ਅਤੇ ਸਰਦਾਰ

ਭਗਤ ਸਿੰਘ ਦੀ ਬੰਦ ਕਮਰੇ ਵਿੱਚ ਮੁਲਾਕਾਤ ਕਰਵਾਈ ਗਈ । ਭਾਈ ਸਾਹਿਬ ਨੇ ਭਗਤ ਸਿੰਘ ਨੂੰ ਗੁਰਬਾਣੀ ਸਮਝਾਈ । ਸਿੱਖ ਇਤਿਹਾਸ ਵਿੱਚੋਂ ਭਾਈ ਮਨੀ ਸਿੰਘ ਜੀ ਦੀ ਬੰਦ-ਬੰਦ ਕਟਵਾਉਣ ਵਾਲੀ ਸਾਖੀ ਸਮਝਾਈ । ਭਾਈ ਤਾਰੂ ਸਿੰਘ ਦੀ ਖੋਪਰੀ ਉਤਰਵਾਉਣ ਵਾਲੀ ਸਾਖੀ ਸੁਣਾਈ । ਸਰਦਾਰ ਭਗਤ ਸਿੰਘ ਨੇ ਨਾਸਤਕ ਤੋਂ ਆਸਤਕ ਹੋਣ ਦਾ ਪ੍ਰਣ ਕੀਤਾ । ਕੇਸ ਨਾ ਕਟਵਾਉਣ ਦਾ ਪ੍ਰਣ ਕੀਤਾ । ਇਹ ਸਾਰਾ ਪ੍ਰਸੰਗ ਭਾਈ ਸਾਹਿਬ ਦੀ ਪੁਸਤਕ ਜੇਹਲ ਚਿੱਠੀਆਂ ਦੇ ਪੰਨਾ 447 ਤੋਂ 457 ਤੱਕ ਵਿਸਥਾਰ ਪੂਰਵਕ ਦਿੱਤਾ ਹੋਇਆ ਹੈ । ਸਰਦਾਰ ਭਗਤ ਸਿੰਘ ਨੇ ਫਾਂਸੀ ਚੜ੍ਹਨ ਤੋਂ ਪਹਿਲਾਂ ਆਪਣੀ ਅੰਤਿਮ ਇੱਛਾ ਪ੍ਰਗਟਾਈ ਸੀ । ਅੰਤਿਮ ਇੱਛਾ ਇਹ ਸੀ । ਫਾਸੀ ਚੜਨ ਤੋਂ ਪਹਿਲਾਂ ਅੰਮ੍ਰਿਤ ਛਕਾਇਆ ਜਾਵੇ ਜਾਂ ਫਿਰ ਬੰਦ-ਬੰਦ ਕੱਟ ਕੇ ਸ਼ਹੀਦ ਕੀਤਾ ਜਾਵੇ । ਸਰਕਾਰ ਅੰਗਰੇਜ ਨੇ ਭਗਤ ਸਿੰਘ ਦੀਆਂ ਇਹਨਾਂ ਇਛਾਵਾਂ ਬਾਰੇ ਮੋਹਨ ਦਾਸ ਕਰਮਚੰਦ ਗਾਂਧੀ ਨਾਲ ਸਲਾਹ ਕੀਤੀ । ਗਾਂਧੀ ਦੀ ਰਜਾਮੰਦੀ ਨਾਲ ਅੰਮ੍ਰਿਤ ਨਾ ਛਕਾਇਆ ਗਿਆ । 23-03-1931 ਨੂੰ ਸਰਦਾਰ ਭਗਤ ਸਿੰਘ ਨੂੰ ਫਾਂਸੀ ਦੇ ਦਿੱਤੀ ਗਈ । ਫਾਂਸੀ ਲਹੌਰ ਦਿੱਤੀ ਗਈ ਪਰ ਉਹਨਾਂ ਦੀ ਮ੍ਰਿਤਕ ਦੇਹ ਨੂੰ ਫਾਂਸੀ ਘਰ ਦੇ ਪਿਛਲੇ ਪਾਸਿਓਂ ਕੰਧ ਪਾੜ ਕੇ ਗੱਡੀ ਵਿੱਚ ਲੱਦ ਕੇ ਫਿਰੋਜਪੁਰ ਲਾਗੇ ਹੁਸੈਨੀਵਾਲੇ ਲੈ ਗਏ । ਏਥੇ ਭਗਤ ਸਿੰਘ ਦੀ ਦੂਸਰੀ ਇੱਛਾ ਦੀ ਪੂਰਤੀ ਕੀਤੀ ਗਈ । ਦੇਹ ਨੂੰ ਤੇਜ ਧਾਰ ਦਾਹ ਨਾਲ ਕੱਟਿਆ ਗਿਆ । ਲੋਕਾਂ ਦੇ ਇਕੱਠ ਤੋਂ ਡਰਦੇ ਮਾਰੇ ਸਰਕਾਰੀ ਕਰਮਚਾਰੀ ਸੱਭ ਕੁੱਝ ਉਵੇਂ ਹੀ ਛੱਡ ਕੇ ਭੱਜ ਗਏ । ਤੇਜਧਾਰ ਦਾਹ ਨਾਲ ਕੱਟੀ ਇੱਕ ਹੱਡੀ ਤੇ ਦਾਹ ਸੰਗਤਾਂ ਨੇ ਆਪਣੇ ਕਬਜੇ ਵਿੱਚ ਲੈ ਲਏ । ਬਾਕੀ ਦੇਹ ਦਾ ਉਥੇ ਹੀ ਸੰਸਕਾਰ ਕਾਰ ਦਿਤਾ । ਹੱਡੀ ਅਤੇ ਦਾਹ ਖਟਕੜ ਕਲਾਂ ਮਿਊਜਿਮ ਵਿੱਚ ਰੱਖੀ ਗਈ । ਫਾਂਸੀ ਹੋਣ ਤੋਂ ਕੁੱਝ ਮਿੰਟ ਪਹਿਲਾਂ ਬੰਬਈ ਦੇ ਬਲਟਿਜ਼ ਅਖਬਾਰ ਵਾਸਤੇ ਸ੍ਰੀ ਸ਼ਾਮ ਲਾਲ ਨੇ ਸਰਦਾਰ ਭਗਤ ਸਿੰਘ ਦੀ ਫੋਟੋ ਖਿੱਚੀ ਸੀ । ਇਹ ਫੋਟੋ ਬਲਟਿਜ਼ ਅਖਬਾਰ 23-03-1949 ਦੇ ਪਰਚੇ ਵਿੱਚ ਛਪੀ ਹੈ । ਪੁਸਤਕ ਜੇਹਲ ਚਿੱਠੀਆਂ ਦੇ ਪੰਨਾ 457 ਤੇ ਇਸ ਫੋਟੋ ਦਾ ਬਲਾਕ ਦਿੱਤਾ ਹੋਇਆ ਹੈ । ਇਸ ਫੋਟੋ ਵਿੱਚ ਸਰਦਾਰ ਭਗਤ ਸਿੰਘ ਸਾਬਤ ਸੂਰਤ ਹੈ । ਕੇਸ ਹਨ ਅਤੇ ਛੋਟਾ ਜੂੜਾ ਕੀਤਾ ਹੋਇਆ ਹੈ । ਇਹ ਭਾਈ ਸਾਹਿਬ ਦੇ ਪ੍ਰਚਾਰ ਦਾ ਅਸਰ ਹੈ । ਗਾਂਧੀ ਇਹਨਾਂ ਗੱਲਾਂ ਨੂੰ ਚੰਗੀ ਤਰਾਂ ਸਮਝਦਾ ਸੀ । ਇਸ ਦਾ ਅਸਰ ਨੌਜੁਵਾਨਾਂ ਤੇ ਵੀ ਹੋਣਾ ਸੀ । ਗਾਂਧੀ ਇਰਵਿਨ ਦੀ ਗੱਲਬਾਤ ਵਿੱਚ ਅੰਗਰੇਜ ਚਾਹੁੰਦੇ ਸਨ ਕਿ ਭਗਤ ਸਿੰਘ ਦੀ ਫਾਂਸੀ ਦੀ ਸਜਾ ਨੂੰ ਉਮਰ ਕੈਦ ਵਿੱਚ ਬਦਲਿਆ ਜਾਵੇ । ਅੰਗਰੇਜਾਂ ਨੇ ਕਿਹਾ । ਦੇਸ਼ ਤੁਹਾਡਾ ਅਜਾਦ ਹੋ ਜਾਣਾ ਹੈ ਤੁਸੀਂ ਬਾਅਦ ਵਿੱਚ ਜੋ ਮਰਜੀ ਕਰਿਓ । ਗਾਂਧੀ ਨੂੰ ਇਹ ਮੰਨਜ਼ੂਰ ਨਹੀਂ ਸੀ, ਕਿਉਂਕਿ ਉਹ ਚਾਹੁੰਦਾ ਸੀ ਅਜਾਦੀ ਤੋਂ ਪਹਿਲਾਂ ਪਹਿਲਾਂ ਇਹਨਾਂ ਗਦਰੀਆਂ ਆਦਿ ਦਾ ਸਫਾਇਆ ਉਹ ਆਪ ਕਰ ਕੇ ਜਾਣ ਤਾਂ ਕਿ ਅਜਾਦ ਭਾਰਤ ਵਿੱਚ ਉਹਨਾਂ ਦਾ ਵਿਰੋਧ ਕਰਨ ਵਾਲਾ ਕੋਈ ਨਾ ਹੋਵੇ । ਉਹ ਅਰਾਮ ਨਾਲ ਦਲਿਤਾਂ ਦੀ ਮਿਹਨਤ ਲੁੱਟ ਸਕਣ । ਕਿਉਂਕਿ ਸਿੱਖਾਂ ਤੋਂ ਬਗੈਰ ਇਹਨਾਂ ਵਿਰੁੱਧ ਕੋਈ ਬੋਲਣ ਵਾਲਾ ਨਹੀਂ ਹੈ । ਹੰਸ ਰਾਜ ਰਹਿਬਰ ਦੀ ਪੁਸਤਕ ਗਾਂਧੀ ਬੇਨਕਾਬ ਦੇ ਪੰਨਾ 168 ਤੇ ਲਿਖਿਆ ਹੈ, 'ਇਰਵਨ ਆਪਣੇ ਰੋਜਨਾਮਚਾ ਵਿੱਚ ਲਿਖਦਾ ਹੈ । ਦਿੱਲੀ ਵਿੱਚ ਜੋ ਸਮਝੌਤਾ ਹੋਇਆ ਉਸ ਤੋਂ ਅਲੱਗ ਅਤੇ ਅੰਤ ਵਿੱਚ ਮਿਸਟਰ ਗਾਂਧੀ ਨੇ ਭਗਤ ਸਿੰਘ ਦਾ ਵਰਨਣ ਕੀਤਾ । ਉਸ ਨੇ ਫਾਂਸੀ ਦੀ ਸਜਾ ਰੱਦ ਕਰਵਾਉਣ ਦੀ ਕੋਈ ਪੈਰਵਾਈ ਨਹੀਂ ਕੀਤੀ । ਪਰ ਨਾਲ ਹੀ ਉਸ ਨੇ ਵਰਤਮਾਨ ਪ੍ਰਸਥਿਤੀਆਂ ਵਿੱਚ ਫਾਂਸੀ ਨੂੰ ਅੱਗੇ ਪਾਉਣ ਵਿੱਚ ਕੁੱਝ ਨਾ ਕਿਹਾ'(ਫਾਈਲ ਨੰ 5-45/1931 ਖਾਂ-2 ਗ੍ਰਹਿ ਵਿਭਾਗ ਰਾਜਨੀਤੀ ਸਾਖਾ )

ਹੰਸ ਰਾਜ ਰਹਿਬਰ ਨੇ 264 ਪੰਨਿਆ ਦੀ ਪੁਸਤਕ ਵਿੱਚ ਬਾਕੀ ਕਾਮਰੇਡ ਲਿਖਾਰੀਆਂ ਦੀ ਤਰਾਂ ਇਹਨਾਂ ਨੇ ਵੀ ਕਿਤੇ ਸਿੱਖ ਸ਼ਬਦ ਨਹੀਂ ਲਿਖਿਆ ਜਦਕਿ ਉਸ ਸਮੇਂ ਭਾਰਤ ਦੀ ਸਾਰੀ ਰਾਜਨੀਤੀ ਸਿੱਖਾਂ ਦੁਆਲੇ ਹੀ ਘੁੰਮਦੀ ਸੀ । ਸਿੱਖ ਦੇਸ਼ ਦੀ ਅਜ਼ਾਦੀ ਲਈ ਸਿਰਧੜ ਦੀ ਬਾਜੀ ਲਗਾ ਰਹੇ ਸਨ । ਇਹ ਨਹਿਰੂ ਗਾਂਧੀ ਹੁਣੀ ਸਿੱਖਾਂ ਨੂੰ ਕਾਲੇ ਪਾਣੀਆਂ ਅਤੇ ਫਾਂਸੀਆਂ ਦੀਆਂ ਸਜਾਵਾਂ ਦਿਲਵਾ ਰਹੇ ਸਨ । ਭਾਈ ਸਾਹਿਬ ਭਾਈ ਰਣਧੀਰ ਸਿੰਘ ਦੇ ਸਮੇਂ ਸਾਰਾ ਪੰਜਾਬ ਖਾਲਸਾਈ ਰੰਗ ਵਿੱਚ ਰੰਗਿਆ ਹੋਇਆ ਸੀ । ਦੇਸ਼ਾਂ ਵਿਦੇਸ਼ਾਂ ਵਿੱਚ ਅਖੰਡ ਕੀਰਤਨ ਦੀ ਧੁੰਮ ਪਈ ਹੋਈ ਸੀ । ਜੇਹਲਾਂ ਵਿੱਚ ਸਿੱਖ ਕੈਦੀਆਂ ਵਾਸਤੇ ਕਕਾਰਾਂ ਦਸਤਾਰਾਂ ਦੀ ਮੰਨਜ਼ੂਰੀ ਹੋ ਰਹੀ

ਸੀ । ਫੌਜ ਵਿੱਚ ਸਿੱਖਾਂ ਨੂੰ ਸਰਕਾਰੀ ਤੌਰ ਤੇ ਅੰਮ੍ਰਿਤ ਛਕਾਇਆ ਜਾਂਦਾ ਸੀ । ਅੰਤ ਦੇ ਦਿਤੇ ਜਾ ਰਹੇ ਤਸੀਹਿਆਂ ਵਿੱਚ ਚੜ੍ਹਦੀ ਕਲਾ ਵਿੱਚ ਕਿਵੇਂ ਰਹਿਣਾ ਹੈ ਇਹ ਸੱਭ ਭਾਈ ਸਾਹਿਬ ਨੇ ਸਿਖਾ ਦਿਤਾ ਸੀ । ਇਹ ਵੀ ਵਿਸ਼ਵਾਸ਼ ਦਿਲਵਾ ਦਿਤਾ ਸੀ ਕਿ ਜੇ ਕੋਈ ਗੁਰੂ ਦਾ ਸਿੱਖ, ਗੁਰੂ ਦੀ ਮੱਤ ਅਨੁਸਾਰ ਕੋਈ ਵੀ ਕੰਮ ਕਰਦਾ ਹੈ ਤਾਂ ਗੁਰੂ ਵੀ ਉਸ ਸਿੱਖ ਦੇ ਅੰਗ ਸੰਗ ਰਹਿਦਾ ਹੈ ਅਤੇ ਉਹ ਸਿੱਖ ਕਿਸੇ ਵੀ ਤਸੀਹੇ ਤੋਂ ਡਰਦਾ ਨਹੀਂ ਸੀ । ਸਿੱਖਾਂ ਦੇ ਹੱਸ ਹੱਸ ਫਾਂਸੀ ਚੜਨ ਦਾ ਰਾਜ਼ ਭੀ ਏਹੋ ਹੈ ।

2015 ਵਿੱਚ ਚਾਹੀਦਾ ਤਾਂ ਇਹ ਸੀ ਕਿ ਇਹ ਵਰ੍ਹਾ ਗਦਰੀ ਬਾਬਿਆਂ ਦੀ ਯਾਦ ਵਿੱਚ ਗਦਰੀ ਸ਼ਤਾਬਦੀ ਵਰ੍ਹਾ ਮਨਾਇਆ ਜਾਂਦਾ । ਨੌਜੁਆਨਾਂ ਨੂੰ ਅੰਮ੍ਰਿਤ ਛਕਾਉਣ ਦੀ ਪ੍ਰੇਰਣਾ ਦਿੱਤੀ ਜਾਂਦੀ । ਪਰ ਇਹਨਾਂ ਅੰਮ੍ਰਿਤ ਛਕਾਉਣ ਨੂੰ ਇੱਕ ਮਜ਼ਾਕ ਵਜੋਂ ਲੈ ਕੇ '2015 ਗਦਰ ਸ਼ਰਾਬ' ਦੀ ਮੰਨਜ਼ੂਰੀ ਦਿੱਤੀ ਹੈ । 1999 ਤੋਂ ਪਹਿਲਾਂ ਸਿੱਖ ਲੀਡਰਾਂ ਤੇ ਪ੍ਰਚਾਰਕਾਂ ਨੇ ਨਾਹਰੇ ਲਗਵਾਏ ਸਨ ਕਿ 1999 ਤੱਕ ਪੂਰੀ ਕੌਮ ਅੰਮ੍ਰਿਤਧਾਰੀ ਹੋਵੇਗੀ । ਪੰਥ ਦੋਖੀਆਂ ਨੇ 1999 ਤੱਕ ਪੂਰੀ ਕੌਮ ਨੂੰ ਨਸ਼ਈ ਬਣਿਆ ਪ੍ਰਚਾਰ ਦਿਤਾ । ਹੁਣ ਇਹਨਾਂ ਸਿੱਖ ਧੂਤੂਆਂ ਨੇ ਸਿੱਖ ਸੰਗਤ ਦੇ ਅੱਖੀਂ ਘੱਟਾ ਪਾਉਣ ਲਈ 09-05-2015 ਰੋਜਾਨਾ ਪਹਿਰੇਦਾਰ ਅਖਬਾਰ ਦੇ ਪੰਨਾ 5 ਤੇ ਇੱਕ ਖਬਰ ਦਿਤੀ ਹੈ, 'ਦੇਸਾਂ ਵਿਦੇਸ਼ਾਂ ਦੀਆਂ ਸੰਗਤਾਂ ਨੂੰ ਸੱਦਾ ਦਿਤਾ ਜਾਂਦਾ ਹੈ ਕਿ ਉਹ ਪੰਥ ਰਤਨ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਅਦੁਤੀ ਗ੍ਰਿਫਤਾਰੀ ਦਾ ਸਤਾਬਦੀ ਸਮਾਗਮ 09-05-2015 ਨੂੰ ਪੂਰਨ ਸ਼ਰਧਾ ਅਤੇ ਉਤਸ਼ਾਹ ਨਾਲ ਪ੍ਰੇਰਨਾ ਦਿਵਸ ਦੇ ਰੂਪ ਵਿੱਚ ਮਨਾਉਣ' ਅਗਰ ਇਹ ਸੁਹਿਰਦ ਹੁੰਦੇ ਤਾਂ ਆਪਣੇ ਮਾਸਕ ਪੱਤਰ ਗੁਰਮਤਿ ਪ੍ਰਕਾਸ ਵਿੱਚ ਪਹਿਲਾਂ ਤੋਂ ਲਗਾਤਾਰ ਲੇਖ ਦਿੰਦੇ । ਅਖਬਾਰਾਂ ਵਿੱਚ ਇਸਤਿਹਾਰ ਦਿੰਦੇ । ਪਰ ਅਫਸੋਸ! ਇਹ ਚਹੁੰਦੇ ਹੀ ਨਹੀਂ ਕਿ ਨਿਰੋਲ ਗੁਰਮਤਿ ਦਾ ਪ੍ਰਚਾਰ ਹੋਵੇ । ਭਾਈ ਰਣਧੀਰ ਸਿੰਘ ਜੀ ਸੱਚਮੁੱਚ ਪੰਥ ਰਤਨ ਹਨ । ਆਪ ਦਾ ਜਨਮ 07-07-1878 ਨੂੰ ਮਾਤਾ ਪੰਜਾਬ ਕੌਰ ਦੀ ਪਵਿੱਤਰ ਕੁੱਖੋਂ ਸਰਦਾਰ ਨੱਥਾ ਸਿੰਘ ਦੇ ਗ੍ਰਹਿ ਨਾਰੰਗਵਾਲ (ਲੁਧਿਆਣਾ) ਵਿਖੇ ਹੋਇਆ । ਆਪ ਜੀ ਦਾ ਜਨਮ ਇੱਕ ਰੱਜੇ ਪੁੱਜੇ ਕਿਸਾਨ ਦੇ ਘਰ ਹੋਇਆ । ਆਪ ਦੇ ਪਿਤਾ ਨਾਭਾ ਹਾਈਕੋਰਟ ਦੇ ਜੱਜ ਸਨ । ਸਰਦਾਰ ਨੱਥਾਂ ਸਿੰਘ ਕੋਲ ਕਾਫੀ ਜਮੀਨ ਤੇ ਤਕੜੀ ਹਵੇਲੀ ਸੀ । ਅੱਜ ਕੱਲ ਇਸ ਹਵੇਲੀ ਨੂੰ ਗੁਰਦੁਆਰਾ ਬਣਾ ਦਿਤਾ ਗਿਆ । ਆਪ ਦਾ ਬਚਪਨ ਬਹੁਤ ਲਾਡਾਂ ਭਰਿਆ ਸੀ । ਆਪ ਨੂੰ ਚੰਗੀ ਵਿੱਦਿਆ ਦਿਲਵਾਈ ਗਈ । ਪਹਿਲਾਂ ਗੌਰਮੈਂਟ ਕਾਲਿਜ਼ ਲਾਹੌਰ ਤੋਂ ਵਿਦਿਆ ਪ੍ਰਾਪਤ ਕੀਤੀ । ਫਿਰ ਆਪ ਨੇ ਮਿਸ਼ਨ ਕਾਲਜ਼ ਲਾਹੌਰ ਤੋਂ ਵਕਾਲਤ ਕੀਤੀ । ਆਪ ਦੇ ਪਿਤਾ ਸਰਦਾਰ ਨੱਥਾ ਸਿੰਘ ਵਲੋਂ ਆਪ ਨੂੰ ਹੁਕਮ ਸੀ ਕਿ ਸਵੇਰੇ ਜਪੁਜੀ ਸਾਹਿਬ ਅਤੇ ਸ਼ਾਮ ਨੂੰ ਰਹਿਰਾਸ ਸਹਿਬ ਦਾ ਪਾਠ ਜਰੂਰ ਕਰਨ । ਇਸੇ ਨਾਲ ਆਪ ਨੂੰ ਗੁਰਬਾਣੀ ਪੜਨ ਦਾ ਸੌਂਕ ਪੈਦਾ ਹੋਇਆ । 1900 ਵਿੱਚ ਆਪ ਨੇ ਬੀ.ਏ. ਪਾਸ ਕਰ ਲਈ ਅਤੇ ਕੀਰਤਨ, ਅਖੰਡ ਪਾਠਾਂ ਦੇ ਅਭਿਆਸ ਵਿੱਚ ਜੁੱਟ ਗਏ । 1902 ਵਿੱਚ ਆਪ ਨਾਇਬ ਤਹਿਸੀਲਦਾਰ ਲੱਗ ਗਏ । ਆਪ ਦਾ ਮਨ ਸਤਿਵਾਦੀ ਸੇਵਾ ਕਰਨ ਦਾ ਸੀ ਪਰ ਇਸ ਨੌਕਰੀ ਵਿੱਚ ਝੂਠ ਤੇ ਭਰਿਸਟਾਚਾਰ ਪ੍ਰਧਾਨ ਸੀ । ਇਸ ਲਈ ਆਪ ਨੇ ਛੇਤੀ ਨੌਕਰੀ ਛੱਡ ਦਿੱਤੀ ।

16-06-1903 ਨੂੰ ਆਪ ਨੇ ਫਿਲੌਰ ਲਾਗੇ ਪਿੰਡ ਬਾਕਾ ਪੁਰ ਵਿਖੇ ਪੰਥਕ ਦੀਵਾਨ ਵਿੱਚ ਅੰਮ੍ਰਿਤ ਛਕਿਆ । ਇਕ ਪੁਸਤਕ ਵਿੱਚ ਲਿਖਿਆ ਹੈ ਕਿ ਅੰਮ੍ਰਿਤ ਛਕਣ ਤੋਂ ਪਹਿਲਾਂ ਆਪ ਦਾ ਨਾਮ ਬਸੰਤ ਸਿੰਘ ਸੀ । ਅੰਮ੍ਰਿਤ ਛਕਣ ਤੋਂ ਬਾਅਦ ਆਪ ਜੀ ਦਾ ਨਾਮ ਭਾਈ ਰਣਧੀਰ ਸਿੰਘ ਹੋ ਗਿਆ । ਆਪ ਅੱਠੇ ਪਹਿਰ ਬਾਣੀ ਵਿੱਚ ਜੁਟੇ ਰਹਿੰਦੇ ਸਨ । 1905 ਵਿੱਚ ਆਪ ਨੂੰ ਖਾਲਸਾ ਕਾਲਿਜ ਅੰਮ੍ਰਿਤਸਰ ਵਿਖੇ ਹੋਸਟਲ ਸੁਪਰਟੈਂਡੈਂਟ ਲਗਾਇਆ ਗਿਆ । ਏਥੇ ਵੀ ਆਪ ਦਾ ਚਿੱਤ ਨਾ ਲੱਗਿਆ । ਆਮ ਜੀ ਦਾ ਅਨੰਦਕਾਰਜ ਮਾਤਾ ਕਰਤਾਰ ਕੌਰ ਨਾਲ ਹੋਇਆ । ਆਪ ਦੇ ਤਿੰਨ ਬੱਚੇ ਵੀ ਹੋਏ । ਗੁਰਮਤਿ ਨਾਮ ਦੀ ਖੋਜ ਬਾਰੇ ਆਪ ਨੇ ਕਿਹਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਗੁਰਮਤਿ ਨਾਮ ਦਾ ਪ੍ਰਕਾਸ਼ ਹੈ । 1906 ਵਿੱਚ ਆਪ ਨੇ ਖਾਲਸਾ ਕਾਲਿਜ ਦੀ ਨੌਕਰੀ ਛੱਡ ਦਿਤੀ । 1908-09 ਵਿੱਚ ਆਪ ਨੇ ਬਾਬੂ ਤੇਜਾ ਸਿੰਘ ਭਸੌੜ ਨਾਲੋਂ ਮਿਲ ਕੇ ਪੰਚ ਖਾਲਸਾ ਦੀਵਾਨ ਕਾਇਮ ਕੀਤਾ । ਮਾਮੂਲੀ ਮੱਤ ਭੇਦ ਕਾਰਨ 1910 ਵਿੱਚ ਬਾਬੂ ਤੇਜਾ ਸਿੰਘ ਨਾਲ ਤੋੜ ਵਿਛੋੜਾ ਕਰ ਲਿਆ ਅਤੇ ਨਾਰੰਗਵਾਲ ਗੁਜਰਵਾਲ ਦੀ

ਢਾਬ ਤੇ ਡੇਰਾ ਬਣਾ ਲਿਆ । ਏਥੇ ਆਪ ਨੇ ਅਖੰਡ ਪਾਠਾਂ ਦੇ ਲਾਹੇ ਪ੍ਰਾਪਤ ਕੀਤੇ । ਪੰਜ ਸਾਲ ਅਖੰਡ ਪਾਠ ਅਤੇ ਅਖੰਡ ਕੀਰਤਨ ਦਾ ਅਭਿਆਸ ਕੀਤਾ । 1904 ਵਿੱਚ ਅੰਗਰੇਜ ਸਰਕਾਰ ਨੇ ਵਾਇਸਰਾਏ ਦੇ ਭਵਨ ਨਿਰਮਾਣ ਕਰਨ ਕਰਕੇ ਵਿੱਚ ਆਉਂਦੀ ਗੁਰਦੁਆਰਾ ਰਕਾਬ ਗੰਜ ਦੀ ਕੰਧ ਢਾਹ ਦਿੱਤੀ । 30-05-1914 ਨੂੰ ਆਪ ਨੇ ਪੰਥਕ ਦੀਵਾਨ ਵਿੱਚ ਵਿਰੋਧ ਦਾ ਮਤਾ ਪਾਸ ਕਰਵਾਇਆ । ਅੰਗਰੇਜਾਂ ਨੇ ਪੰਥ ਦਾ ਵਿਰੋਧ ਦੇਖ ਕੇ ਗੁਰਦੁਆਰੇ ਦੀ ਕੰਧ ਆਪੇ ਬਣਵਾ ਦਿੱਤੀ । ਇਸ ਸਮੇਂ ਕਾਮਾਗਾਟਾਮਾਰੂ ਜਹਾਜ਼ ਤੇ ਬਜਬਜ ਘਾਟ ਤੇ ਅੰਗਰੇਜ ਸਰਕਾਰ ਨੇ ਸਿੱਖਾਂ ਤੇ ਗੋਲੀਆਂ ਚਲਾਈਆਂ । ਅੰਗਰੇਜਾਂ ਪ੍ਰਤੀ ਵਿਰੋਧ ਵੱਧਦਾ ਗਿਆ । ਦੇਸ਼ ਵਿਦੇਸ਼ ਵਿੱਚ ਵੱਸਦੇ ਸਿੱਖਾਂ ਨੇ ਅੰਗਰੇਜਾਂ ਨੂੰ ਬਾਹਰ ਕੱਢਣ ਦਾ ਮਨ ਬਣਾ ਲਿਆ । ਗਦਰ ਦੀ ਰਣਨੀਤੀ ਬਣਾਈ ਗਈ । ਭਾਈ ਸਾਹਿਬ ਦੇ ਜੱਥੇ ਨੇ 19-02-2015 ਨੂੰ ਫਿਰੋਜਪੁਰ ਪਲਟਨ ਨੰਬਰ 26 ਨਾਲ ਮਿਲ ਕੇ ਅਸਲੇ ਤੇ ਕਬਜਾ ਕਰਨਾ ਸੀ ਅਤੇ ਫੌਜੀਆਂ ਵਿੱਚ ਬਗਾਵਤ ਕਰਵਾਉਣੀ ਸੀ । ਭਾਈ ਸਾਹਿਬ ਦਾ ਜੱਥਾ ਸੱਭ ਤੋਂ ਪਹਿਲਾਂ ਫਿਰੋਜਪੁਰ ਪਹੁੰਚਿਆ । ਇਸ ਦਾ ਭੇਤ ਸਰਕਾਰ ਨੂੰ ਲੱਗ ਗਿਆ । ਫੜੋ ਫੜਾਈ ਸ਼ੁਰੂ ਹੋ ਗਈ । 09-05-15 ਨੂੰ ਭਾਈ ਸਾਹਿਬ ਨੂੰ ਨਾਭੇ ਤੋਂ ਗਰਿਫਤਾਰ ਕਰ ਲਿਆ । 27-10-1915 ਤੱਕ ਲੁਧਿਆਣੇ ਸੈਂਟਰਲ ਜੇਹਲ ਵਿੱਚ ਭਾਈ ਸਾਹਿਬ ਤਕਰੀਬਨ ਭੁੱਖ ਹੜਤਾਲ ਤੇ ਹੀ ਰਹੇ । ਫਿਰ ਆਪ ਨੂੰ ਸੈਂਟਰਲ ਜੇਹਲ ਲਹੌਰ ਭੇਜ ਦਿਤਾ ਗਿਆ । 30-03-1916 ਨੂੰ ਹੋਰ ਸਾਜ਼ਿਸ਼ ਕੇਸ ਵਿੱਚ ਆਪ ਨੂੰ ਉਮਰ ਕੈਦ ਹੋ ਗਈ । ਜੇਲ ਵਰਦੀ ਦਸਤਾਰ ਦੀ ਬਦਲੇ ਟੋਪੀ ਮਿਲੀ । ਕਕਾਰ ਲੁਹਾ ਲਏ ਗਏ । ਆਪ ਨੇ ਇਸ ਦੇ ਵਿਰੋਧ ਵਿੱਚ ਭੁੱਖ ਹੜਤਾਲ ਕਰ ਦਿਤੀ । 13 ਅਪਰੈਲ 1916 ਨੂੰ ਆਪ ਨੂੰ ਮੁਲ਼ਤਾਨ ਭੇਜ ਦਿਤਾ ਗਿਆ । ਆਪ ਦਾ ਵਜ਼ਨ 134 ਪੌਂਡ ਤੋਂ 96 ਪੌਂਡ ਰਹਿ ਗਿਆ । ਏਥੇ ਦਰੋਗਾ ਸਦਾ ਨੰਦ ਸੀ । ਇਸ ਨੇ ਬਹੁਤ ਤਸੀਹੇ ਦਿੱਤੇ । 40 ਦਿਨ ਦੀ ਭੁੱਖ ਹੜਤਾਲ ਤੋਂ ਬਾਅਦ ਪੰਜਾਬ ਸਰਕਾਰ ਨੇ ਸਿੱਖ ਕੈਦੀਆਂ ਵਾਸਤੇ ਦਸਤਾਰੇ ਕੱਛਹਿਰੇ ਕੁਰਤੇ ਆਦਿ ਦੀ ਵਰਦੀ ਮੰਨਜ਼ੂਰ ਕਰ ਦਿੱਤੀ ਜੋ ਕਿ ਅੱਜ ਤੱਕ ਬਰਕਰਾਰ ਹੈ । ਮੁਲਤਾਨ ਆਪ ਨੂੰ 15 ਮਹੀਨੇ ਰੱਖਿਆ ਗਿਆ ।

15-07-1917 ਨੂੰ ਆਪ ਨੂੰ ਹਜ਼ਾਰੀ ਬਾਗ ਦੀਆਂ ਕਾਲ ਕੋਠੜੀਆਂ ਵਿੱਚ ਭੇਜ ਦਿਤਾ । ਹਜ਼ਾਰੀ ਬਾਗ ਆਪ 5 ਸਾਲ ਰਹੇ । ਅਕਤੂਬਰ 1921 ਤੋਂ ਆਪ ਨੂੰ ਰਾਜਮੰਦਰੀ ਜੇਹਲ ਭੇਜ ਦਿਤਾ ਗਿਆ । ਡੇਢ ਸਾਲ ਰਾਜਮੰਦਰੀ ਰਹਿਣ ਉਪਰੰਤ 01-12-1922 ਰਾਜਮੰਦਰੀ ਤੋਂ ਨਾਗਪੁਰ ਜੇਹਲ ਭੇਜ ਦਿਤਾ । ਏਥੇ ਆਪ 8 ਸਾਲ ਰਹੇ । ਸੱਭ ਤੋਂ ਵੱਧ ਤਸੀਹੇ ਨਾਗਪੁਰ ਹੀ ਦਿੱਤੇ ਗਏ । ਗੋਰੇ ਅਫਸਰ ਤਾਂ ਆਪ ਨਾਲ ਨਰਮਾਈ ਨਾਲ ਪੇਸ਼ ਆਉਂਦੇ ਰਹੇ ਪਰ ਹਿੰਦੂ ਜਿਨਹਾਂ ਦੀ ਅਜਾਦੀ ਖਾਤਰ ਆਪ ਸਜਾ ਭੁਗਤ ਰਹੇ ਸਨ ਉਹ ਆਪ ਦਾ ਧਰਮ ਭਰਿਸਟ ਕਰਨ ਦਾ ਹੱਠ ਕਰਦੇ ਸਨ । ਇਹ ਅਫਸਰ ਸਨ :- ਮੁਲਤਾਨ ਦਾ ਸਦਾਨੰਦ, ਹਜਾਰੀ ਬਾਗ ਦਾ ਪੰਡਤ ਵਧਾਵਾ ਰਾਮ, ਅਤੇ ਨਾਗਪੁਰ ਦਾ ਦਰੋਗਾ ਨੀਲ ਕੰਠ ਸੂਰੀਆ ਨਰਾਇਣ । ਨਾਗਪੁਰ ਦੇ ਸਾਰੇ ਕੈਦੀ ਆਪ ਦੀ ਬਹੁਤ ਇੱਜ਼ਤ ਕਰਦੇ ਸਨ ਆਪ ਨੂੰ ਗੁਰੂ ਸਮਾਨ ਮੰਨਦੇ ਸਨ । ਇਸੇ ਗੱਲ ਤੋਂ ਨੀਲ ਕੰਠ ਸੂਰੀਆ ਨਰਾਇਣ ਜਟਾਰ ਖਿਝਿਆ ਹੋਇਆ ਸੀ । ਜਟਾਰ ਡਾਕਟਰ ਭੀ ਸੀ ਇਸੇ ਲਈ ਧੱਕੇ ਨਾਲ ਅਨੀਮਾ ਦੇ ਰਿਹਾ ਸੀ । ਕਈ ਸਿਪਾਹੀਆਂ ਨੇ ਆਪ ਨੂੰ ਦਾਅ ਲਿਆ, ਨਗਨ ਕਰ ਦਿਤਾ ਅਤੇ ਬੇਇਜਤ ਕਰਨ ਲਈ ਅਨੀਮਾ ਦਿਤਾ ਗਿਆ । ਧੱਕੇ ਨਾਲ ਨਲਕੀ ਰਾਹੀ ਮੂੰਹ ਵਿੱਚ ਤਰਲ ਖਾਣਾ ਦਿਤਾ ਜਾਣ ਲੱਗਾ । ਆਪ ਨੂੰ ਦੰਦਲ ਪੈ ਗਈ । ਜਟਾਰ ਨੇ ਦੰਦ ਤੁੜਵਾ ਦਿੱਤੇ ਅਤੇ ਤਰਲ ਦੁੱਧ ਆਦਿ ਅੰਦਰ ਧੱਕਿਆ । ਨਲਕੀ ਕੱਢਦੇ ਸਾਰ ਹੀ ਸੱਭ ਕੁੱਝ ਜੋ ਅੰਦਰ ਗਿਆ ਸੀ ਆਪ ਨੇ ਬਾਹਰ ਕੱਢ ਦਿਤਾ । ਆਲੇ ਦੁਆਲੇ ਖਬਰ ਫੈਲ ਗਈ ਕਿ ਜਟਾਰ ਨੇ ਭਾਈ ਸਾਹਿਬ ਨੂੰ ਮਾਰ ਦਿਤਾ । ਆਪ ਨੇ ਚਿੱਠੀ ਭੇਜੀ । ਲਿਖਿਆ। ਨਾਗਪੁਰ ਸੱਚਮੁੱਚ ਨਾਗਾਂ ਦੀ ਪੁਰੀ ਹੈ । ਏਥੇ ਇਹਨਾਂ ਬਹੁਤ ਡੰਗ ਮਾਰੇ । ਅੱਜ ਵੀ ਸਿੱਖ ਵਿਰੋਧੀ ਸਾਜਿਸ਼ਾਂ ਨਾਗਪੁਰ ਤੋਂ ਹੀ ਰਚੀਆਂ ਜਾਂਦੀਆਂ ਹਨ । ਪੰਥ ਨੇ ਆਪ ਦੀ ਚੜ੍ਹਦੀ ਕਲਾ ਲਈ 01-02-1923 ਅਰਦਾਸ ਦਿਨ ਐਲਾਨਿਆ । ਅੰਗਰੇਜਾਂ ਨੇ ਭਾਈ ਸਾਹਿਬ ਬਾਰੇ ਇਗਲੈਂਡ ਦੇ ਵੱਡੇ ਪਾਦਰੀ ਮਿਸਟਰ

ਐਲਵਨ ਨੂੰ ਦੱਸਿਆ ਕਿ ਉਹਨਾ ਕੋਲ ਇੱਕ ਰੱਬੀ ਸ਼ਕਤੀ ਵਾਲਾ ਕੈਦੀ ਹੈ । ਮਿਸਟਰ ਐਲਵਨ ਨੇ ਭਾਈ ਸਾਹਿਬ ਨੂੰ ਮਿਲਣ ਦੀ ਇੱਛਾ ਜਤਾਈ । 1930 ਵਿੱਚ ਮਿਸਟਰ ਐਲਵਨ ਭਾਰਤ ਆਇਆ । ਭਾਈ ਸਾਹਿਬ ਨੂੰ ਮਿਲਿਆ । ਜਿਸ ਕੋਠੜੀ ਵਿੱਚ ਭਾਈ ਸਾਹਿਬ ਨੂੰ ਤਾੜਿਆ ਗਿਆ ਸੀ । ਮਿਸਟਰ ਐਲਵਨ ਨੇ ਉਸ ਕੋਠੜੀ ਦਾ ਮੁਆਇਨਾ ਕੀਤਾ । ਪਾਦਰੀ ਨੇ ਭਾਈ ਸਾਹਿਬ ਦੀ ਹਿਸਟਰੀ ਸੀਟ ਦੇਖੀ ਉਹ ਦੇਖਦਾ ਹੀ ਰਹਿ ਗਿਆ ਕਿ ਇਸ ਕੋਠੜੀ ਵਿੱਚ ਭਾਈ ਸਾਹਿਬ 8 ਸਾਲ ਰਹੇ ।ਬਹੁਤ ਸਮਾਂ ਅੰਨ ਪਾਣੀ ਤੋਂ ਬਗੈਰ ਰਹੇ । ਹਰ ਜੇਹਲ ਵਿੱਚ ਕਈ ਮਹੀਨੇ ਭੁੱਖੇ ਰਹੇ । ਹੁਣ ਜਿਸ ਕੋਠੜੀ ਵਿੱਚ ਭਾਈ ਸਾਹਿਬ ਨੂੰ ਰੱਖਿਆ ਹੈ ਉਸ ਵਿੱਚ ਸਧਾਰਨ ਮਨੁੱਖ ਇੱਕ ਘੰਟਾ ਨਹੀਂ ਰਹਿ ਸਕਦਾ । ਪਾਦਰੀ ਨੇ ਭਾਈ ਸਾਹਿਬ ਨੂੰ ਪੁੱਛਿਆ ।ਤੁਸੀ ਇਸ ਕੋਠੜੀ ਵਿੱਚ ਕਿਹੜੀ ਸ਼ਕਤੀ ਨਾਲ ਰਹਿ ਰਹੇ ਹੋ । ਭਾਈ ਸਾਹਿਬ ਨੇ ਕਿਹਾ ਮੈਂ ਇਕੱਲਾ ਨਹੀਂ ਮੇਰੇ ਨਾਲ ਮੇਰਾ ਗੁਰੂ ਭੀ ਹੈ । ਉਹਨਾਂ ਦੀ ਸ਼ਕਤੀ ਨਾਲ ਮੈਂ ਏਥੇ ਚੜ੍ਹਦੀ ਕਲਾ ਵਿੱਚ ਹਾਂ । ਪਾਦਰੀ ਮੁਸਕੁਰਾਇਆ ਅਤੇ ਇੱਛਾ ਜਤਾਈ ਉਹ ਵੀ ਇੱਕ ਰਾਤ ਇਸ ਨਾਲ ਕੋਠੜੀ ਵਿੱਚ ਗੁਜਾਰਨਾ ਚਹੁੰਦੇ ਹਨ । ਮੰਨਜੂਰੀ ਤੋਂ ਬਾਅਦ ਪਾਦਰੀ ਨੂੰ ਬੰਦ ਕਰ ਦਿਤਾ ਗਿਆ । ਦੋ ਘੰਟੇ ਤੋਂ ਬਾਅਦ ਪਾਦਰੀ ਕੱਢੋ ਕੱਢੋ ਦੀਆਂ ਅਵਾਜਾਂ ਮਾਰਨ ਲੱਗਾ । ਪਾਦਰੀ ਨੂੰ ਬਾਹਰ ਕੱਢਿਆ । ਉਸ ਨੇ ਮੰਨਿਆ ਕਿ ਸੱਚ ਮੁੱਚ ਇਹਨਾਂ ਦੇ ਨਾਲ ਇਹਨਾਂ ਦਾ ਗੁਰੂ ਗੋਬਿੰਦ ਸਿੰਘ ਇਹਨਾਂ ਦੇ ਨਾਲ ਰਹਿ ਰਿਹਾ ਹੈ । ਪਾਦਰੀ ਨੇ ਭਾਈ ਸਾਹਿਬ ਦੀ ਹਿਸਟਰੀ ਸੀਟ ਤੇ ਸੱਤਵਾਦੀ ਮਨੁੱਖ ਲਿਖਿਆ ਅਤੇ ਕਈ ਹੋਰ ਸਿਫਾਰਿਸ਼ਾਂ ਲਿਖੀਆਂ । ਪਾਦਰੀ ਦੀ ਸਿਫਾਰਿਸ਼ ਤੇ ਅੰਗਰੇਜ ਸਰਕਾਰ ਨੇ ਆਪ ਨੂੰ ਰਿਹਾਅ ਕਰਨ ਦਾ ਫੈਸਲਾ ਲਿਆ । ਭਾਈ ਸਾਹਿਬ ਦੀ ਭੁੱਖ ਹੜਤਾਲ ਤੇ ਤਸੀਹੇ ਝੱਲਣ ਦਾ ਇੱਕੋ ਇੱਕ ਕਾਰਨ ਸੀ ਕਿ ਭਾਈ ਸਾਹਿਬ ਆਪਣੇ ਧਰਮ ਅਨੁਸਾਰ ਰਹਿਣਾ ਚਾਹੁੰਦੇ ਸਨ । 16-05-1930 ਨੂੰ ਸਰਕਾਰ ਨੇ ਆਪ ਨੂੰ ਸੈਂਟਰਲ ਜੇਹਲ ਲਾਹੌਰ ਭੇਜ ਦਿਤਾ । ਏਥੇ ਹੀ 30-10-1930 ਨੂੰ ਆਪ ਦੀ ਮੁਲਾਕਾਤ ਸਰਦਾਰ ਭਗਤ ਸਿੰਘ ਨਾਲ ਹੋਈ । ਇਸੇ ਦਿਨ ਰਿਹਾਅ ਹੋ ਕੇ ਇਕੱਲੇ ਹੀ ਆਪ ਘਰ ਨਾਰੰਗਵਾਲ ਪਹੁੰਚੇ । ਜੇਹਲ ਦੀ ਰਿਹਾਈ ਤੋਂ ਬਾਅਦ ਆਪ ਨੇ ਅਖੰਡ ਪਾਠ ਅਤੇ ਅਖੰਡ ਕੀਰਤਨ ਦੇ ਲਾਹੇ ਪ੍ਰਾਪਤ ਕੀਤੇ । ਅੰਮ੍ਰਿਤ ਛਕਣ ਦੀ ਲਹਿਰ ਚੱਲ ਪਈ ਸੀ । ਸਰਕਾਰ ਨੇ ਘਬਰਾ ਕੇ ਭਾਈ ਸਾਹਿਬ ਨੂੰ ਬਦਨਾਮ ਕਰਨਾ ਚਾਹਿਆ । ਅਖੰਡ ਕੀਰਤਨ ਦੇ ਲਾਹੇ ਪ੍ਰਾਪਤ ਕਰਦੇ ਕਰਦੇ ਆਪ 16-04-1961 ਨੂੰ ਅਕਾਲ ਚਲਾਣਾ ਕਰ ਗਏ । ਅੱਜ ਜੋ ਸਿੱਖੀ ਦੀ ਮਾੜੀ ਮੋਟੀ ਹਵਾ ਰੁਮਕ ਰਹੀ ਹੈ ਇਹ ਸੱਭ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਪ੍ਰੇਰਨਾ ਸਦਕਾ ਹੀ ਹੈ । ਨੌਜੁਆਨਾ ਨੂੰ ਚਾਹੀਦਾ ਹੈ ਕਿ ਉਹ ਭਾਈ ਸਾਹਿਬ ਤੋਂ ਪ੍ਰੇਰਨਾ ਲੈਣ । ਘੱਟੋ ਘੱਟ ਉਹਨਾਂ ਦੁਆਰਾ ਲਿਖੀ ਪੁਸਤਕ ਜੇਹਲ ਚਿੱਠੀਆਂ ਜਰੂਰ ਪੜ੍ਹਨ । ਇਹ ਪੁਸਤਕ ਗੁਰਮੁਖੀ ਲਿੱਪੀ ਅਤੇ ਗੁਰਮੁਖੀ ਬੋਲੀ ਵਿੱਚ ਲਿਖੀ ਗਈ ਹੈ । ਗੁਰਮੁਖੀ ਬੋਲੀ ਦੀ ਸਮਝ ਇਹ ਕਿਤਾਬ ਪੜਨ ਨਾਲ ਆਪਣੇ ਆਪ ਆ ਜਾਏਗੀ । ਖਾਲਸੇ ਦੇ ਬੋਲ ਬਾਲੇ ਜਰੂਰ ਹੋਣੇ ਹਨ । ਕਾਲੇ ਪਾਣੀਆਂ ਦੇ ਟਾਪੂ ਵਿੱਚ ਪੰਜਾਬੀ ਸੂਬਾ ਬਣ ਗਿਆ ਹੈ । ਕੈਨੇਡਾ ਇੰਗਲੈਂਡ ਅਮੇਰਕਾ ਵਿੱਚ ਸਿੱਖਾਂ ਦੀ ਚੜ੍ਹਦੀ ਕਲਾ ਦੀ ਧਾਂਕ ਪੰਜਾਬ ਵਿੱਚ ਸੁਣਾਈ ਦਿੰਦੀ ਹੈ । ਮਾਰਕਸਵਾਦ, ਸਮਾਜਕ ਵਾਦ ਤੋਂ ਉੱਪਰ ਨਾਨਕਵਾਦ ਹੈ।ਨਾਨਕਵਾਦ ਲਾਗੂ ਹੋਣਾ ਹੀ ਹੋਣਾ ਹੈ।ਪ੍ਰਸਿੱਧ ਧਾਰਮਕ ਵਿਦਵਾਨ ਬਰਟਰੈਂਡ ਰਸਲ ਲਿਖਦਾ ਹੈ: ਜਿਹੜੇ ਕੁੱਝ ਖੁਸ਼ ਕਿਸਮਤ ਲੋਕ, ਤੀਜੇ ਵਿਸ਼ਵ ਯੁੱਧ ਵਿੱਚੋਂ ਬਚ ਨਿਕਲਣਗੇ, ਸਿੱਖ ਧਰਮ ਹੀ ਉਹਨਾ ਨੂੰ ਰਾਹ ਦਿਖਾਵੇਗਾ'। ਹੁਣ ਵੀ ਕੁਦਰਤੀ ਆਫਤਾਂ ਵੇਲੇ ਚਾਹੇ ਗੁਜਰਾਤ ਦਾ ਭੁਚਾਲ ਹੋਵੇ, ਸਮੁੰਦਰੀ ਸੁਨਾਮੀ ਹੋਵੇ, ਕਸ਼ਮੀਰ ਦਾ ਹੜ ਹੋਵੇ ਜਾਂ ਹੁਣੇ ਹੁਣੇ ਦਾ ਨਿਪਾਲ ਦਾ ਭੁਚਾਲ ਹੋਵੇ ਹਰ ਥਾ ਸਿੱਖ ਸੇਵਕ ਉਹਨਾਂ ਦੁਖੀਆਂ ਲਈ ਲੰਗਰ, ਕੱਪੜੇ ਅਤੇ ਦਵਾਈ ਬੂਟੀ ਲਈ ਖੜੇ ਮਿਲਦੇ ਹਨ । ਸਿੱਖੀ ਨੂੰ ਜਾਂ ਗਦਰੀ ਬਾਬਿਆਂ ਨੂੰ ਅਗਰ ਸਮਝਣਾ ਚਹੁੰਦੇ ਹੋ ਤਾਂ ਭਾਈ ਸਾਹਿਬ ਭਾਈਂ ਰਣਧੀਰ ਸਿੰਘ ਜੀ ਨੂੰ ਸਮਝਣਾ ਜਰੂਰੀ ਹੈ । ਇਹਨਾਂ ਦੀ ਬਦੌਲਤ ਹੀ ਸਿੱਖ ਕੌਮ ਨਾਲ ਇਤਨਾ ਧੱਕਾ ਹੋਣ ਉਪਰੰਤ ਭੀ ਸਿੱਖ ਆਪਣੇ ਬੋਲ ਬਾਲਿਆਂ ਦੀ ਪੂਰਤੀ ਲਈ ਤਾਂਘ ਰਹੇ ਹਨ ।

—0—

9914701469

# ਸਿੱਖ ਇਤਿਹਾਸ ਦੀਆਂ ਦਰਪੇਸ਼ ਚੁਣੌਤੀਆਂ ਅਤੇ ਸੰਭਾਵਨਾਵਾਂ

ਡਾ: ਸਾਹਿਬ ਸਿੰਘ ਅਰਸ਼ੀ

ਇਤਿਹਾਸ ਕਿਸੇ ਸਮਾਜ ਦੀ ਪਰਖ ਕਸਵੱਟੀ ਹੁੰਦਾ ਹੈ ਜਿਸ ਤੇ ਸਮਾਜ ਵਿਕਸਦਾ ਤੇ ਮੌਲਦਾ ਹੈ । ਨੈਪੋਲੀਅਨ ਦੇ ਵਿਚਾਰ ਵਿੱਚ 'ਇਤਿਹਾਸਕਾਰ ਨੂੰ ਨਿਰਪੱਖ , ਈਮਾਨਦਾਰ , ਗੰਭੀਰ, ਨਿੱਡਰ, ਈਰਖਾ ਰਹਿਤ, ਤੁਅੱਸਬੀ ਤੇ ਸ਼ਰਧਾਲੂ ਭਾਵਾਂ ਤੋਂ ਉੱਚੇਰੇ ਹੋਣਾ ਚਾਹੀਦਾ ਹੈ । ਉਹ ਸਚਿਆਈ ਨੂੰ ਇਤਿਹਾਸ ਦੀ ਮਾਂ ਮਿੱਥਦਾ ਹੈ'।ਵਿੱਦਵਾਨਾਂ ਨੇ ਸਭ ਤੋਂ ਭਰੋਸੇਯੋਗ ਇਤਿਹਾਸ 'ਸਵੈਜੀਵਨੀ' ਨੂੰ ਮੰਨਿਆਂ ਹੈ । ਹਰ ਇੱਕ ਕੌਮ ਦਾ ਆਪਣਾ ਹੀ ਇਤਿਹਾਸ ਹੁੰਦਾ ਹੈ ਜਿਸ ਤੋਂ ਸੇਧਾਂ ਲੈ ਕੇ ਕੌਮ ਪ੍ਰੇਰਿਤ ਹੁੰਦੀ ਹੈ ਕਿਉਂਕਿ ਇਤਿਹਾਸ ਕੌਮਾਂ ਦਾ ਸਭ ਤੋਂ ਵੱਡਾ ਵਿਰਸਾ ਅਤੇ ਜਿੰਦਜਾਨ ਮੰਨਿਆਂ ਜਾਂਦਾ ਹੈ ।ਇਤਿਹਾਸਕਾਰੀ ਲਈ ਪ੍ਰਸਿੱਧ ਹੈ, 'ਬਾਬਾਣੀਆਂ ਕਹਾਣੀਆਂ ਪੁੱਤ ਸਪੁੱਤ ਕਰੇਨਿ' । ਨਿਰਸੰਦੇਹ ਸੱਚਾ-ਸੁੱਚਾ , ਅਸਲੀ ਤੇ ਇੱਤਬਾਰਯੋਗ ਇਤਿਹਾਸ ਦੁਰਲੱਭ ਹੈ ਪਰੰਤੂ ਪ੍ਰਮਾਣਿਕ ਇਤਿਹਾਸ ਤਾਂ ਸੱਚ ਦਾ ਪੱਲਾ ਫੜਿਆਂ ਹੀ ਲੱਭਿਆ ਜਾ ਸੱਕਦਾ ਹੈ।ਇੱਥੇ ਕੇਵਲ ਸਿੱਖ ਇਤਿਹਾਸ ਨਾਲ ਸੰਬੰਧਿਤ ਚੁਣੌਤੀਆਂ ਅਤੇ ਸੰਭਾਵਨਾਵਾਂ ਨੂੰ ਹੀ ਮੁੱਖ ਰੱਖਿਆ ਗਿਆ ਹੈ : -

ਸਿੱਖ ਇਤਿਹਾਸ ਨੂੰ ਘੋਖਣ ਤੇ ਸਪਸ਼ਟ ਹੈ ਕਿ ਇਸ ਦਾ ਪੰਧ ਲੰਮੇਰਾ ਨਾ ਹੋ ਕੇ ਇਸ ਦੀ ਆਰੰਭਤਾ ਦਾ ਕਾਲ ਗੁਰੂਕਾਲ ਤੋਂ ਹੀ ਨਿਸ਼ਚਿੱਤ ਕੀਤਾ ਜਾ ਸਕਦਾ ਹੈ । ਅਤੀਤ ਦੇ ਇਤਿਹਾਸ ਬਾਰੇ ਪੂਰੀ ਜਾਣਕਾਰੀ ਨਾ ਕੇਵਲ ਕਠਿੰਨ ਹੈ ਅਪਿਤੂ ਅਸੰਭਵ ਵੀ ਹੁੰਦੀ ਹੈ । ਇੱਥੋਂ ਤੱਕ ਕਿ ਜੋ ਸਾਡੇ ਸਾਹਮਣੇ ਵਿਚਰ ਰਿਹਾ ਹੈ ਉਸ ਨੂੰ ਵੀ ਅਸੀਂ ਧੁੰਧਲੇ ਸ਼ੀਸ਼ਿਆਂ ਰਾਹੀਂ ਹੀ ਵੇਖਦੇ ਹਾਂ । ਗੁਰੂ ਨਾਨਕ ਨੇ ਪੰਦਰ੍ਹਵੀਂ ਸਦੀ ਵਿੱਚ ਜੋ ਬਾਣੀ ਉਚਾਰੀ ਅਤੇ ਵੱਖ-2 ਦੇਸ਼ਾਂ ਵਿੱਚ ਭ੍ਰਮਣ ਕੀਤਾ ਜਿਸ ਨੂੰ ਉਦਾਸੀਆਂ ਦਾ ਨਾਂ ਦਿੱਤਾ ਜਾਂਦਾ ਹੈ , ਸਿੱਖ ਇਤਿਹਾਸ ਦਾ ਹੀ ਹਿੱਸਾ ਹੈ । ਇਹ ਧਾਰਨਾ ਪ੍ਰਚੱਲਿਤ ਹੈ ਕਿ ਗੁਰੂ ਨਾਨਕ ਦੁਆਰਾ ਉਚਾਰੀ ਬਾਣੀ ਪੋਥੀ ਰੂਪ ਵਿੱਚ ਪ੍ਰਾਪਤ ਹੋਈ ਜਿਵੇਂ ਹਵਾਲਾ ਮਿਲਦਾ ਹੈ , ' ਕਾਸਾ ਹੱਥ, ਕਿਤਾਬ ਕੱਛ ' ਤੇ ਇਸੇ ਪ੍ਰਕਾਰ ਪੰਜਵੇਂ ਗੁਰੂ ਤੱਕ ਚੱਲੀ ਆ ਰਹੀ ਪਰਿਪਾਟੀ ਅਨੁਸਾਰ ਆਉਣ ਵਾਲੇ ਗੁਰੂ ਪਾਸ ਬਾਣੀ ਪੁੱਜੀ ।

ਇਤਿਹਾਸਕ ਤੱਥਾਂ ਦੀਆਂ ਚੁਣੌਤੀਆਂ ਬਾਰੇ ਸਰਵੇਂਖਣ ਤੋਂ ਸਪਸ਼ਟ ਹੁੰਦਾ ਹੈ ਕਿ ਪੁਰਾਤਨ ਕਾਲ ਵਿੱਚ ਇਤਿਹਾਸ ਲਿਖਣ ਦੀ ਨਾ ਤਾਂ ਕੋਈ ਪਰੰਪਰਾ ਹੀ ਸੀ ਜਿਸ ਤੋਂ ਕੋਈ ਸੇਧ ਮਿਲਦੀ ਅਤੇ ਨਾ ਹੀ ਛਾਪੇਖਾਨੇ ਆਦਿ ਦੀ ਸਹੂਲਤ ਸੀ ਜਿਸ ਦੀ ਵਰਤੋਂ ਕਰਕੇ ਸਾਹਿਤ ਨੂੰ ਸੰਭਾਲਿਆ ਜਾਂਦਾ ।

ਕਿੱਧਰੇ ਵਿਰਲੇ ਬਿਰਤਾਂਤ ਨੂੰ ਹੀ ਕਥਾ ਸਾਹਿਤ ਰਾਹੀਂ ਜਾਂ ਗੌਣ ਰੂਪ ਵਿੱਚ ਪ੍ਰਾਪਤ ਹੋਇਆ ਵੇਖਿਆ ਜਾ ਸਕਦਾ ਹੈ ।ਜਿਨ੍ਹਾਂ ਪੀੜ੍ਹਾਂ ਨੂੰ ਬਹਾਦਰ ਸਿੰਘਾਂ - ਸਿੰਘਣੀਆਂ ਨੇ ਆਪਣੀਆਂ ਜਾਨਾਂ ਹੂਲ ਕੇ ਖਿੜੇ ਮੱਥੇ ਜੁੱਸੇ ਤੇ ਹੰਢਾਇਆ ਹੈ , ਉਸ ਇਤਿਹਾਸ ਨੂੰ ਨਿਰਵਿਵਾਦ ਰੂਪ ਵਿੱਚ ਉਜਾਗਰ ਕਰਨ ਦੀ ਲੋੜ ਹੈ । ਇਸ ਪੱਖੋਂ ਸਿੱਖ ਇਤਿਹਾਸ ਦੀ ਊਣਤਾਈ ਖਟਕਦੀ ਹੈ । ਹੁਣ ਤੱਕ ਪ੍ਰਾਪਤ ਸਾਹਿਤ , ਉੱਪਲਭਦ ਪ੍ਰਮਾਣੀਕ ਤੱਥਾਂ ਨਾਲ ਨਿਆਂਇ ਨਹੀਂ ਕਰ ਸਕਿਆ ਜਿਸ ਦੀ ਪੂਰਤੀ ਹੇਤੂ ਇਸ ਦਾ ਸਰਵੇਖਣ ਅਤਿ ਆਵਸ਼ਕ ਹੋ ਗਿਆ ਹੈ । ਗੁਰੂਕਾਲ ਸਮੇਂ ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਇਹ ਭਾਂਪ ਲਿਆ ਸੀ ਕਿ ਪ੍ਰੱਚਲਿਤ ਪ੍ਰਾਪਤ ਬਾਣੀਆਂ ਵਿੱਚ ਉਸ ਸਮੇਂ ਦੇ ਗੁਰੂ ਘਰ ਦੇ ਦੋਖੀਆਂ , ਪਾਖੰਡੀ ਸਾਧਾਂ , ਮੀਣੇ , ਹਿੰਦਾਲੀਏ , ਧੀਰਮੱਲੀਏ ਆਦਿ ਵੱਲੋਂ ਆਪਣੀ ਮਹਿੰਮਾ ਕਰਵਾਉਣ ਲਈ ਬਾਣੀ ਵਿੱਚ ਰਲਾ ਪਾਇਆ ਜਾ ਰਿਹਾ ਹੈ ਇਸ ਲਈ 'ਸੱਚੀ ਬਾਣੀ' ਨੂੰ ' ਕੱਚੀ ਬਾਣੀ ' ਨਾਲੋਂ ਨਿਖੇੜਣ ਅਤੇ ਰਲੇ ਤੋਂ ਬਚਾਉਣ ਲਈ 'ਪੋਥੀ ਸਾਹਿਬ' ਦੀ ਰਚਨਾ ਕੀਤੀ ਜਿਸ ਨੂੰ ਹੁਣ ' ਗੁਰੂ ਗ੍ਰੰਥ ਸਾਹਿਬ' ਦਾ ਦਰਜ਼ਾ ਪ੍ਰਾਪਤ ਹੈ । ਸਿੱਖ ਇਤਿਹਾਸ ਦੀ ਇਹ ਵਿਡੰਬਨਾ ਰਹੀ ਹੈ ਕਿ ਹੁਣ ਤੱਕ ਵਾਪਰੀਆਂ ਘਟਨਾਵਾਂ ਜੋ ਕਥਾ ਰੂਪ ਵਿੱਚ ਜਾਂ ਗੌਣ

ਰੂਪ ਵਿੱਚ ਸਾਹਮਣੇ ਆਈਆਂ ਉਨ੍ਹਾਂ ਨੂੰ ਲਿੱਖਣ ਜਾਂ ਇਕੱਤਰ ਕਰਨ ਵਿੱਚ ਕੋਈ ਵਿਸ਼ੇਸ਼ ਰੁਚੀ ਨਹੀਂ ਪ੍ਰਗਟਾਈ ਗਈ। ਪ੍ਰਾਪਤ ਸਾਹਿਤ ਨੂੰ ਵੀ ਨਾ ਤਾਂ ਪਰਖ ਕਸਵੱਟੀ ਤੇ ਰੱਖ ਕੇ ਘੋਖਿਆ ਗਿਆ ਅਤੇ ਨਾ ਹੀ ਕਲਮਬੱਧ ਕਰਨ ਦਾ ਉਪੱਰਾਲਾ ਕੀਤਾ ਗਿਆ ਹੈ । ਜੇ ਕਿਸੇ ਲੇਖਕ ਨੇ ਕਲਮ ਚੁੱਕੀ ਹੈ ਤਾਂ ਬਹੁਤੀਆਂ ਘਟਨਾਵਾਂ ਦਾ ਬਿਆਨ ਆਪਣੀ ਇੱਛਾ ਅਨੁਸਾਰ ਹੀ ਕਰ ਦਿੱਤਾ । ਗੁਰੂ ਘਰ ਦੀ ਪ੍ਰਚੱਲਿਤ ਪਰਿਪਾਟੀ ਵਿਚ ਜੋ ਕੁੱਝ ਵੀ ਪ੍ਰਾਪਤ ਹੋਇਆ ਉਸ ਦੀ ਸਹੀ ਸੰਭਾਲ ਲਈ ਉਪਰਾਲੇ ਅਵੱਸ਼ ਹੋਏ ਹਨ । ਇੱਕ ਪ੍ਰਤੱਖ ਉਦਾਹਰਣ ਸਾਡੇ ਸਾਹਮਣੇ ਹੈ ਕਿ ਗੁਰੂ ਨਾਨਕ ਦੀ ਗੱਦੀ ਦੇ ਸੱਤਵੇਂ ਵਾਰਿਸ ਗੁਰੂ ਹਰਰਾਇ ਜੀ ਨੇ ਆਪਣੇ ਸਪੁੱਤਰ ਰਾਮ ਰਾਇ ਨੂੰ ਗੁਰਬਾਣੀ ਦੇ ਇੱਕ ਅੱਖਰ ਨੂੰ ਬਦਲ ਕੇ ਦੱਸਣ ਤੇ ਕਦੇ ਵੀ ਮੂੰਹ ਨਾ ਲੱਗਣ ਲਈ ਕਹਿ ਦਿੱਤਾ ਸੀ ਅਤੇ ਗੁਰਬਾਣੀ ਦੀ ਸ਼ੁੱਧਤਾ ਅਤੇ ਉੱਚਤਾ ਨੂੰ ਕੋਈ ਆਂਚ ਨਹੀਂ ਸੀ ਆਣ ਦਿੱਤੀ ।

ਇਤਿਹਾਸਿਕ ਸਰਵੇਖਣ ਤੋਂ ਸਪਸ਼ਟ ਹੈ ਕਿ ਸਿੱਖ ਇਤਿਹਾਸ ਕੁੱਝ ਤਾਂ ਅਜਿਹੇ ਲੋਕਾਂ ਵੱਲੋਂ ਲਿੱਖਿਆ ਗਿਆ ਸਾਹਮਣੇ ਆਉਂਦਾ ਹੈ ਜੋ ਲੇਖਕ ਅਵੱਸ਼ ਸਨ ਪਰੰਤੂ ਸਿੱਖ ਰਵਾਇਤਾਂ ਤੋਂ ਬਿਲਕੁਲ ਹੀ ਅਣਜਾਣ ਸਨ ਜਿਸ ਕਾਰਣ ਉਨ੍ਹਾਂ ਵੱਲੋਂ ਸਿੱਖੀ ਸਿਧਾਤਾਂ ਨੂੰ ਅੱਖੋਂ ਪਰੋਖੇ ਕਰਕੇ ਇਤਿਹਾਸ ਨੂੰ ਆਪਣੇ ਤਰੀਕੇ ਨਾਲ ਤੋੜ ਮਰੋੜ ਕੇ ਪੇਸ਼ ਕੀਤਾ ਗਿਆ ਮਿਲਦਾ ਹੈ । ਇੱਥੇ ਸਿੱਖ ਇਤਿਹਾਸ ਨਾਲ ਸੰਬੰਧਿਤ ਪ੍ਰਾਪਤ ਸੋਮਿਆਂ ਦੀ ਜਾਣਕਾਰੀ ਲੋੜੀਂਦੀ ਹੈ । ਕੁੱਝ ਕੁ ਇਤਿਹਾਸਕ ਸੋਮਿਆਂ ਦਾ ਵਿਵਰਣ ਇਸ ਪ੍ਰਕਾਰ ਹੈ :-

- ਸ਼੍ਰੀ ਗੁਰ ਸ਼ੋਭਾ - ਸੈਨਾਪਤਿ , ਗੁਰ ਬਿਲਾਸ ਪਾਤਸ਼ਾਹੀ ੧੦ ਕ੍ਰਿਤ ਭਾ. ਸੁੱਖਾ ਸਿੰਘ,ਪੰਥ ਪ੍ਰਕਾਸ਼- ਰਤਨ ਸਿੰਘ ਭੰਗੂ ( ੧੯੯੮ ਬਿ.) , ਪੰਥ ਵਿਨੋਦ ਕ੍ਰਿਤ ਕਵੀ ਬੰਸੀ ਰਾਮ ( ੧੯੨੭ ਬਿ. ) ,ਸ਼੍ਰੀ ਗੁਰੂ ਪੰਥ ਪ੍ਰਕਾਸ਼-ਗਿਆਨੀ ਗਿਆਨ ਸਿੰਘ ( ੧੯੩੬ ਬਿ.) , ਮੈਕਾਲਫ ਦੀ ਜਨਮ ਸਾਖੀ , ਮਹਾਰਾਜਾ ਰਣਜੀਤ ਸਿੰਘ ਬਾਰੇ ਗ੍ਰਿਫਨ ਦਾ ਇਤਿਹਾਸ , ਗੁਰੂ ਕੀਆਂ ਸਾਖੀਆਂ- ਭਾਈ ਸਵਰੂਪ ਸਿੰਘ , ਜਨਮ ਸਾਖੀ ਭਾਈ ਮਨੀ ਸਿੰਘ , ਜਨਮ ਸਾਖੀ ਭਾਈ ਪੈੜਾ ਮੋਖਾ , ਮੁਹਸਨ ਫਾਨੀ ਦੇ ੬ਵੇਂ ਅਤੇ ੭ ਵੇਂ ਗੁਰੂ ਦੇ ਪ੍ਰਸੰਗ , ਰਹਿਤਨਾਮਾ ਭਾਈ ਚੌਪਾ ਸਿੰਘ , ਭੱਟ ਵਹੀਆਂ, ਉਮਦਾਤੁਤਵਾਰੀਖ ਤੋਂ ਦਸਾਂ ਗੁਰੂਆਂ ਦੇ ਕੁੱਝ ਪ੍ਰਸੰਗ , ਫਾਰਸੀ ਤੇ ਅੰਗਰੇਜ਼ੀ ਵਿਚ ਲਿੱਖਿਆ ਉਪੱਲਬਦ ਸਾਹਿਤ , ( ਮੈਕਾਲਿਫ , ਕਨਿੰਘਮ , ਪ੍ਰਿੰਸਪ , ਮੈਲਕੋਲਨ , ਲਾਤੀਫ , ਲਾਰੰਸ ਤੇ ਈ . ਟ੍ਰੰਪ ਦਾ ਅਨੁਵਾਦ ਆਦਿ ),ਗੁਰਬਾਣੀ ਵਿਚਲੇ ਹਵਾਲੇ ਤੇ ਸੰਕੇਤ , ਰਹਿਤਨਾਮੇ , ਹੁਕਮਨਾਮੇ , ਬੰਸਾਵਲੀ ਨਾਮੇ , ਗੋਸ਼ਟਾਂ ਮਿਹਰਵਾਨ ਆਦਿ, ਸ਼ਹੀਦ ਬਿਲਾਸ ਭਾ. ਮਨੀ ਸਿੰਘ ਕ੍ਰਿਤ ਕਵੀ ਸੇਵਾ ਸਿੰਘ , ਮਹਿੰਮਾਂ ਪਰਕਾਸ਼ ਕ੍ਰਿਤ ਸਰੂਪ ਦਾਸ ਭੱਲਾ, ਤਵਾਰੀਖ ਖਾਲਸਾ - ਗਿਆਨੀ ਗਿਆਨ ਸਿੰਘ , ਗੁਰ ਬਿਲਾਸ ਪਾ . ੧੦- ਕੋਇਰ ਸਿੰਘ , ਟਾਇਨਬੀ ਆਦਿ । ਇਨ੍ਹਾਂ ਤੋਂ ਛੁੱਟ ਹੋਰ ਪਿੱਛਲੇਰੀਆਂ ਲਿਖੱਤਾਂ ਤੇ ਸੋਮੇ ਜਿਵੇਂ ਗੁਰ ਪ੍ਰਕਾਸ਼ ਸੂਰਜ ਗ੍ਰੰਥ ਕ੍ਰਿਤ ਭਾ. ਸੰਤੋਖ ਸਿੰਘ , ਮਹਾਨ ਕੋਸ਼ - ਕਾਨ੍ਹ ਸਿੰਘ ਨਾਭਾ , ਗਿਆਨ ਰਚਨਾਵਲੀ , ਭਾ. ਵੀਰ ਸਿੰਘ ਦੀਆਂ ਲਿੱਖਤਾਂ , ਭਾ. ਨੰਦ ਲਾਲ ਗੋਯਾ ਦੀਆਂ ਰਚਨਾਵ , ਹਕੀਮ ਅੱਲਾ ਯਾਰ ਖਾਂ ਦੀਆਂ ਲਿੱਖਤਾਂ, ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ,ਡਾ. ਸਾਹਿਬ ਸਿੰਘ ਅਰਸ਼ੀ ਦਾ ਅਠਾਰ੍ਹਵੀਂ ਸਦੀ ਦਾ ਸਿੱਖ ਇਤਿਹਾਸ , ਖੁਸ਼ਵਕਤ ਰਾਇ ਦੀ ਤਾਰੀਖ-ਏ-ਸਿੱਖਾਂ,ਡਾ. ਗੰਡਾ ਸਿੰਘ , ਸਮਸ਼ੇਰ ਸਿੰਘ ਅਸ਼ੋਕ ,ਕੇਸਰ ਸਿੰਘ ਛਿੱਬਰ , ਡਾ. ਗੋਕਲ ਚੰਦ ਨਾਰੰਗ , ਕਿਰਪਾਲ ਸਿੰਘ ਨਾਰੰਗ,ਹਰੀ ਰਾਮ ਗੁਪਤਾ , ਡਾ. ਫੌਜਾ ਸਿੰਘ , ਡਾ. ਗਰੇਵਾਲ , ਜਾਦੂ ਨਾਥ ਸਰਕਾਰ , ਕਰਮ ਸਿੰਘ ਹਿਸਟੋਰੀਅਨ ,ਪ੍ਰੋ. ਪ੍ਰੀਤਮ ਸਿੰਘ ਆਦਿ ਵੱਲੋਂ ਕੀਤਾ ਗਿਆ ਖੋਜ ਕਾਰਜ , ਤੁਜ਼ਕਿ ਜਹਾਂਗੀਰੀ ਅਤੇ ਹੋਰ ਫਾਰਸੀ ਲਿੱਖਤਾਂ ਦੇ ਹਵਾਲੇ ਮਿਲਦੇ ਹਨ । ਇੱਥੇ ਪ੍ਰਾਪਤ ਪੁਸਤਕਾਂ ਤੇ ਹਵਾਲਾ ਖਰੜਿਆਂ ਬਾਰੇ ਵਿਸਤ੍ਰਿਤ ਚਰਚਾ ਲੇਖ ਦੀ ਸੰਖਿਪਤਾ ਨੂੰ ਧਿਆਨ ਚ ਰੱਖ ਕੇ ਕੁੱਝ ਕੁ ਹਵਾਲਿਆਂ ਨਾਲ ਸਿੱਖ ਇਤਿਹਾਸ ਵਿਚ ਪਏ ਭਰਮ-ਭੁਲੇਖਿਆਂ ਬਾਰੇ ਵਿਚਾਰਨਾ ਅਸੰਗਤ ਨਹੀਂ ਹੋਵੇਗਾ।

ਪੁਰਾਤਨ ਜਨਮ ਸਾਖੀ ਜੋ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਹੈ ਇਸ ਉਪਰੰਤ ਹੋਰ ਪ੍ਰਸਿੱਧ ਜਨਮ ਸਾਖੀਆਂ ਜਿਵੇਂ ਭਾਈ ਪੈੜਾ ਮੋਖਾ , ਸੋਢੀ ਮਿਹਰਵਾਨ, ਭਾਈ ਬਿੱਧੀ ਚੰਦ , ਹਿੰਦਾਲੀਆਂ, ਭਾਈ ਮਨੀ ਸਿੰਘ ਆਦਿ ਦੀਆਂ ਵੀ ਜੋ ਪ੍ਰਾਪਤ ਹੁੰਦੀਆਂ ਹਨ, ਜਿਨ੍ਹਾਂ ਦੇ ਆਕਾਰ ਦਾ ਵੇਰਵਾ ਪੁਰਾਤਨ ਜਨਮ ਸਾਖੀ ਤੋਂ ਵੱਧ ਹੈ, ਇਨ੍ਹਾਂ ਵਿਚ ਕਈ ਇਤਿਹਾਸਕ ਸਚਾਈਆਂ ਨੂੰ ਵੀ ਅੱਖੋਂ ਓਹਲੇ ਕੀਤਾ ਗਿਆ ਹੈ । ਪੁਰਾਤਨ ਜਨਮਸਾਖੀ ਸਾਧਾਰਣ ਤੇ ਬਿਆਨੀਆ ਹੈ ਅਤੇ ਅਸਲੀਅਤ ਦੇ ਨੇੜੇ

ਤੇ ਇਤਿਹਾਸਕ ਹੈ ਜਦੋਂ ਕਿ ਪੈੜਾ ਮੋਖਾ ਦੀ ਜਨਮ ਸਾਖੀ ਕਲਪਨਾ ਭਰਪੂਰ ਤੇ ਅਸਲੀਅਤ ਤੋਂ ਦੂਰ ਹੈ । ਇਸ ਵਿਚ ਭਾਈ ਬਾਲੇ ਦਾ ਨਾਂ ਕਈ ਥਾਂਈ ਆਉਂਦਾ ਮਨੀ ਸਿੰਘ ਦੀ ਸਾਖੀ ਅਤੇ ਸਰੂਪ ਦਾਸ ਭੱਲੇ ਦੇ 'ਗੁਰ ਮਹਿਮਾ ਪ੍ਰਕਾਸ਼' ਵਿਚ ਵੀ ਬਾਲੇ ਬਾਰੇ ਵਰਣਨ ਮਿਲਦਾ ਹੈ । ਜਦੋਂ ਕਿ ਪੁਰਾਤਨ ਜਨਮ ਸਾਖੀ ਵਿਚ ਗੁਰੂ ਜੀ ਦੀ ਯਾਤਰਾ ਦੌਰਾਨ ਮਰਦਾਨਾ ਹੀ ਨਾਲ ਸੀ, ਬਾਲੇ ਦਾ ਕੋਈ ਜ਼ਿਕਰ ਨਹੀਂ ।

ਕਰਮ ਸਿੰਘ ਹਿਸਟੌਰੀਅਨ ਨੇ ਵੀ ਆਪਣੀ ਖੋਜ ਵਿਚ ਬਾਲੇ ਨੂੰ ਕਾਲਪਨਿਕ ਪੁਰਸ਼ ਹੀ ਦੱਸਿਆ ਹੈ ।ਭਾਈ ਗੁਰਦਾਸ ਨੇ ਵੀ ਆਪਣੀਆਂ ਵਾਰਾਂ ਵਿਚ ਗੁਰੂ ਜੀ ਨਾਲ ਮਰਦਾਨੇ ਦਾ ਹੀ ਜ਼ਿਕਰ ਕੀਤਾ ਹੈ , ਬਾਲੇ ਦਾ ਕਿਧਰੇ ਬਿਆਨ ਨਹੀਂ । ਜਨਮ ਸਾਖੀ ਸੋਢੀ ਮਿਹਰਬਾਨ ਅਤੇ ਜਨਮ ਸਾਖੀ ਹਿੰਦਾਲੀਆਂ ਵਾਲੀ ਜੋ ਪਿੱਛੋਂ ਤਿਆਰ ਹੋਈਆਂ , ਵਿਚ ਬਹੁਤ ਕੁੱਝ ਮਨਘੜਤ ਵਿਚਾਰ ਸ਼ਾਮਲ ਕੀਤੇ ਹੋਏ ਵੇਖਣ ਵਿਚ ਆਉਂਦੇ ਹਨ । ਇਸ ਪਰਕਾਰ ਕਈ ਹੋਰ ਵੀ ਤਿਆਰ ਕੀਤੀਆਂ ਗਈਆਂ ਜਨਮ ਸਾਖੀਆਂ ਬਾਰੇ ਵੀ ਵਿਵਰਣ ਮਿਲਦਾ ਹੈ । ਕਈ ਜਨਮ ਸਾਖੀਆਂ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਦਾ ਵਰਣਨ ਹੀ ਨਹੀਂ ਜਿਵੇਂ ਪੈੜਾ ਮੋਖਾ ਦੀ ਜਨਮ ਸਾਖੀ ਅਤੇ ਗੁਰੂ ਅਰਜਨ ਦੇਵ ਦੇ ਦਰਬਾਰੀ ਭਾਈ ਬਹਿਲੋ ਨੇ ਵੀ ਕਿਧਰੇ ਗੁਰੂ ਜੀ ਦੀਆਂ ਉਦਾਸੀਆਂ ਦਾ ਵਰਣਨ ਨਹੀਂ ਕੀਤਾ । ਇੱਥੇ ਰਾਮਰਾਇ ਬਾਰੇ ਵੀ ਵੱਖ -੨ ਵਿਚਾਰ ਵੇਖਣ ਨੂੰ ਮਿਲਦੇ ਹਨ ਜਿਵੇਂ ਰਾਮਰਾਇ ਦਿੱਲੀ ਤੋਂ ਚੱਲ ਕੇ ਵਾਪਸ ਲਾਹੌਰ ਚਲੇ ਗਏ ਸਨ ਅਤੇ ਗੁਰੂ ਹਰਰਾਇ ਜੀ ਨੇ ਸਿੱਖਾਂ ਦੇ ਨਾਂ ਰਾਮਰਾਇ ਵਿਰੁੱਧ ਇਕ ਹੁਕਮਨਾਮਾ ਵੀ ਜਾਰੀ ਕੀਤਾ ਸੀ ਪਰੰਤੂ ਭਾਈ ਗੁਰਦਾਸ ਜੀ ਦੀ ਯਾਰਵੀਂ ਵਾਰ ਅਨੁਸਾਰ ਰਾਮਰਾਇ ਸ਼ਾਹੀ ਦਰਬਾਰ ਦਿੱਲੀ ਤੋਂ ਵਾਪਸ ਕੀਰਤਪੁਰ ਪਹੁੰਚ ਗਏ ਸਨ ।ਇਸ ਬਾਰੇ ਗਿਆਨੀ ਗਰਜਾ ਸਿੰਘ ਦੀ ਖੋਜ ਅਨੁਸਾਰ ਪਹਿਲਾਂ ਆਪ ਲਾਹੌਰ ਗਏ ਫਿਰ ਕੀਰਤਪੁਰ ਗਏ ਸਨ ( ਵੇਖੋ ਵਿਵਰਣ ਪੰ. ੨੩੮ )। ਇਸੇ ਪ੍ਰਕਾਰ ਜੰਗਨਾਮੇ ਵਿਚ ਕਾਜ਼ੀ ਨੂਰਦੀਨ ਇੱਕ ਥਾਂ ਖਾਲਸੇ ਦੇ ਇਖਲਾਕ ਬਾਰੇ ਲਿੱਖਦਾ ਹੈ ਕਿ ' ਵੱਡੇ ਘਲੂਘਾਰੇ ' ( ੧੭੬੨ ਈ. ) ਤੱਕ ਹਰ ਸਿੱਖ ਅੰਮ੍ਰਿਤਧਾਰੀ ਹੁੰਦਾ ਸੀ । ਫਾਰਿਸਟਰ ਆਪਣੇ ' ਸਫਰਨਾਮੇਂ ' ਵਿਚ ਲਿਖਦਾ ਹੈ ਕਿ ਵੱਡੇ ਘਲੂਘਾਰੇ ਤੋਂ ਪੰਜ ਸਾਲ ਬਾਦ ਹੀ ( ਭਾਵ ੧੭੬੭ ਈ. ) ਵੱਡੀ ਗਿਣਤੀ ਵਿਚ ਸਿੱਖਾਂ ਨੇ ਘਰ ਦੀ ਕੱਢੀ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ ਸੀ । ਡਾ. ਟਰੰਪ ( ਜਰਮਨ ਮਿਸ਼ਨਰੀ ) ਵੱਲੋਂ ਕੀਤਾ ਗਿਆ ਗੁਰਬਾਣੀ ਦਾ ਅਨੁਵਾਦ ਵੀ ਆਪਣੇ ਤਰੀਕੇ ਦਾ ਹੀ ਸੀ ।ਹੁਣ ਤੱਕ ਗੁਰੂ ਨਾਨਕ ਦੇਵ ਜੀ ਦੀ ਜਨਮ ਤਿੱਥੀ ਬਾਰੇ , ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਬਾਰੇ , ਗੁਰੂ ਹਰਗੋਬਿੰਦ ਜੀ ਦੇ ਗਵਾਲੀਅਰ ਕਿਲਾ ਛੱਡਣ ਦੀ ਤਿਥਿ ਬਾਰੇ , ਗੁਰੂ ਤੇਗ ਬਹਾਦਰ ਜੀ ਦੇ ਦਿੱਲੀ ਪ੍ਰਸਥਾਨ ਕਰਨ ਦੇ ਮਾਰਗ ਬਾਰੇ ਅਤੇ ਦੇਹ ਨੂੰ ਲਿਜਾਣ ਵਾਲਿਆਂ ਬਾਰੇ ਸਾਡੀ ਖੋਜ ਅਨੁਸਾਰ ਕਈ ਹੋਰ ਤੱਥ ਸਾਹਮਣੇ ਆਏ ਹਨ । ਇਸੇ ਪਰਕਾਰ 'ਦਸਮ ਗ੍ਰੰਥ ' ਦੀ ਰਚਨਾ ਬਾਰੇ ਵੀ ਵਿੱਦਵਾਨ ਇੱਕਮੱਤ ਨਹੀਂ ਹਨ । ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਭੱਟ ਸਾਹਿਬਾਨਾਂ ਦੀ ਗਿਣਤੀ ਬਾਰੇ ਵੀ ਵੱਖ -੨ ਰਾਵਾਂ ਵੇਖਣ ਵਿਚ ਆਈਆਂ ਹਨ 1 ਭੱਟਾਂ ਦਾ ਪਹਿਲਾਂ ਕਿਹੜੇ ਗੁਰੂ ਸਾਹਿਬਾਨ ਨਾਲ ਮੇਲ ਹੋਇਆ ਤੇ ਕਦੋਂ ਹੋਇਆ, ਇਹ ਵੀ ਖੋਜ਼ ਦੀ ਮੰਗ ਕਰਦਾ ਹੈ। ਭੱਟ ਵਹੀਆਂ ਵਿਚ ਦਰਜ਼ ਘਟਨਾਵਾਂ ਦੇ ਤੱਥਾਂ ਬਾਰੇ ਵੀ ਪੁਨਰ ਮੁਲਾਂਕਣ ਦੀ ਆਵਸ਼ਕਤਾ ਹੈ । ਸਿੱਖ ਇਤਿਹਾਸ ਨਾਲ ਸੰਬੰਧਿਤ ਕਈ ਇਤਿਹਾਸਕ ਨਿਸ਼ਾਨੀਆਂ ਜਿਨ੍ਹਾਂ ਨੂੰ ਮਿਟਾ ਦਿੱਤਾ ਗਿਆ ਹੈ ਜਾਂ ਜੋ ਸਮੇਂ ਦੀ ਲਪੇਟ ਨਾਲ ਖਤਮ ਹੋ ਚੁੱਕੀਆਂ ਹਨ ,ਆਉਣ ਵਾਲੀ ਪੀੜ੍ਹੀ ਨੂੰ ਸਿੱਖ ਇਤਿਹਾਸ ਦੀ ਜਾਣਕਾਰੀ ਦੇਣ ਲਈ ਉਨ੍ਹਾਂ ਨੂੰ ਸੁਰੱਖਿਅਤ ਕਰਨਾ ਬਣਦਾ ਹੈ । ਸਾਕਾ ਪੰਜਾ ਸਾਹਿਬ ਦੇ ਸ਼ਹੀਦ ਜਿਨ੍ਹਾਂ ਨੇ ਆਪਣੀ ਕੁਰਬਾਨੀ ਦੇ ਕੇ ਗੱਡੀ ਰੁਕਵਾ ਕੇ ਸਿੰਘਾਂ ਨੂੰ ਭੋਜਨ ਛਕਾਇਆ , ਉਨ੍ਹਾਂ ਸਭ ਸੰਗ੍ਰਾਮੀਆਂ ਬਾਰੇ ਵਿਵਰਣ ਲੋੜੀਂਦਾ ਹੈ । ਬਿਹਾਰ ਵਿਚ ਛੋਟੇ ਸਾਹਿਬਜ਼ਾਦਿਆਂ ਦੇ ਨਾਂ ਤੇ ਦੋ ਪਿੰਡ ਜੋਰਾਵਰਪੁਰ ਤੇ ਫਤਿਹਪੁਰ ਹਨ ਜਿਸ ਬਾਰੇ ਸ੍ਰ. ਅੰਗਰੇਜ਼ ਸਿੰਘ ( ਮੋਗਾ ) ਨੇ ਖੋਜ ਕੀਤੀ ਹੈ ੧੧ ਮਾਰਚ ੨੦੧੫ ਨੂੰ ਉਨ੍ਹਾਂ ਨਾਲ ਨਿੱਜੀ ਤੌਰ ਤੇ ਫੋਨ ਤੇ ਗੱਲਬਾਤ ਵਿਚ ਉਨ੍ਹਾਂ ਨੇ ਦੱਸਿਆ ਕਿ ਹਾਲੇ ਇਸ ਬਾਰੇ ਹੋਰ ਖੋਜ ਦੀਆਂ ਸੰਭਾਵਨਾਵਾਂ ਹਨ । ਡਾ. ਹਰੀ ਰਾਮ ਗੁਪਤਾ ਨੇ ਸਿੱਖ ਗੁਰੂਆਂ ਦੇ ਇਤਿਹਾਸ ਨੂੰ ਬਿਆਨ ਕਰਦਿਆਂ ਪੰਜਾਂ ਪਿਆਰਿਆਂ ਦੇ ਨਿਵਾਸ ਬਾਰੇ ਵੀ ਗਲਤ ਵੇਰਵਾ ਦਿੱਤਾ ਹੈ ।

ਗੁਰੂ ਕਾਲ ਅਤੇ ਸਿੱਖ ਕਾਲ ਸੰਘਰਸ਼ ਦਾ ਕਾਲ ਰਿਹਾ ਹੈ । ਇਹੋ ਕਾਰਣ ਹੈ ਕਿ ਸਿੱਖ ਆਪਣਾ

ਬਾਕੀ ਸਫਾ 33 'ਤੇ

# ਬਹੁਤ ਸ਼ੁਕਰੀਆ- ਬੜੀ ਮੇਹਰਬਾਨੀ

*ਗੁਰਦੀਸ਼ ਕੌਰ ਗਰੇਵਾਲ*

ਇਹ ਦੋ ਲਫ਼ਜ਼ ਦੇਖਣ ਨੂੰ ਸਧਾਰਨ ਪ੍ਰਤੀਤ ਹੁੰਦੇ ਹਨ- ਪਰ ਇਹਨਾਂ ਅੰਦਰ ਅਥਾਹ ਸ਼ਕਤੀ ਦਾ ਸੋਮਾਂ ਛੁਪਿਆ ਹੋਇਆ ਹੈ। ਕਿਸੇ ਛੋਟੇ ਬੱਚੇ ਨੂੰ ਵੀ, ਕਿਸੇ ਕੰਮ ਬਦਲੇ "ਥੈਂਕ ਯੂ" ਕਹਿ ਕੇ, ਉਸ ਦੇ ਚਿਹਰੇ ਦੀ ਖੁਸ਼ੀ ਨੂੰ ਦੇਖੋ। ਉਹ ਤੁਹਾਡੇ ਸਾਰੇ ਛੋਟੇ ਛੋਟੇ ਕੰਮ ਭੱਜ ਭੱਜ ਕੇ ਕਰੇਗਾ। ਇਹੀ ਹਾਲ ਵੱਡਿਆਂ ਦਾ ਹੈ। ਮਨੁੱਖੀ ਮਨ ਦੂਜਿਆਂ ਲਈ ਕੀਤੇ ਕੰਮ ਲਈ ਕੋਈ ਨਾ ਕੋਈ ਇਨਾਮ ਚਾਹੁੰਦਾ ਹੈ। ਉਹ ਇਨਾਮ ਕਿਸੇ ਵੀ ਸ਼ਕਲ ਵਿੱਚ ਹੋ ਸਕਦਾ ਹੈ। ਜੇ ਅਸੀਂ ਉਸ ਨੂੰ ਕੁਝ ਹੋਰ ਨਹੀਂ ਦੇ ਸਕਦੇ, ਤਾਂ 'ਧੰਨਵਾਦ' ਦੇ ਦੋ ਬੋਲ ਕਹਿਣ ਨਾਲ ਤਾਂ ਸਾਡਾ ਕੋਈ ਮੁੱਲ ਨਹੀਂ ਲਗਦਾ। ਪਰ ਇਸ ਨਾਲ ਉਸ ਬੰਦੇ ਨੂੰ ਹੋਰ ਵਲੰਟੀਅਰ ਕੰਮ ਕਰਨ ਲਈ ਉਤਸ਼ਾਹ ਮਿਲਦਾ ਹੈ। ਸਾਡਾ ਮਨ ਚੰਚਲ ਹੋਣ ਦੇ ਨਾਲ ਨਾਲ ਲਾਲਚੀ ਵੀ ਹੈ ਤੇ ਇਸ ਦਾ ਲਾਲਚ ਕਈ ਵਾਰੀ 'ਧੰਨਵਾਦ' ਦੇ ਲਫ਼ਜ਼ ਨਾਲ ਵੀ ਸੰਤੁਸ਼ਟ ਹੋ ਜਾਂਦਾ ਹੈ।

ਅੰਗਰੇਜ਼ ਲੋਕਾਂ ਦੇ ਤਾਂ ਇਹ ਲਫਜ਼- 'ਸੌਰੀ' 'ਥੈਂਕ ਯੂ' ਆਦਿ ਮੂੰਹ ਚੜ੍ਹੇ ਹੋਏ ਹਨ- ਉਹਨਾਂ ਦੇ ਸ਼ਿਸ਼ਟਾਚਾਰ ਦਾ ਹਿੱਸਾ ਹਨ ਇਹ। ਪਰ ਅਸੀਂ ਲੋਕ ਕੋਈ ਚੰਗੀ ਆਦਤ ਅਪਨਾਉਣ ਵਿੱਚ ਢਿੱਲ ਕਰਦੇ ਹਾਂ ਜਦ ਕਿ ਬੁਰੀਆਂ ਬਹੁਤ ਜਲਦੀ ਗ੍ਰਹਿਣ ਕਰ ਲੈਂਦੇ ਹਾਂ। ਵਿਦੇਸ਼ਾਂ ਵਿੱਚ ਵਸਣ ਨਾਲ ਵੈਸੇ ਸਾਨੂੰ ਕਾਫੀ ਅਕਲ ਆ ਗਈ ਹੈ ਪਰ ਅਜੇ ਵ਼ੀ ਅਸੀਂ ਬਹੁਤ ਵ਼ਾਰੀ ਸ਼ੁਕਰੀਆ ਕਹਿਣ ਵਿੱਚ ਸੰਕੋਚ ਕਰ ਜਾਂਦੇ ਹਾਂ। ਇੱਕ ਦੂਜੇ ਦਾ ਧੰਨਵਾਦ ਕਰਨ ਨਾਲ ਸਾਨੂੰ ਇਹ ਅਹਿਸਾਸ ਹੁੰਦਾ ਹੈ ਕਿ ਇਸ ਦੁਨੀਆਂ ਦੇ ਸਾਰੇ ਜੀਵ ਇੱਕ ਦੂਜੇ ਦੇ ਪੂਰਕ ਹਨ। ਕਿਸੇ ਇਕੱਲੇ ਦੀ ਕੋਈ ਹਸਤੀ ਨਹੀਂ ਹੈ। ਤੁਸੀਂ ਕਿਸੇ ਲਈ ਕੁੱਝ ਕਰਦੇ ਹੋ ਤੇ ਕੋਈ ਹੋਰ ਤੁਹਾਡੇ ਲਈ ਕੁੱਝ ਕਰ ਰਿਹਾ ਹੁੰਦਾ ਹੈ। ਇਸ ਤਰ੍ਹਾਂ ਤੁਸੀਂ ਕਿਸੇ ਲਈ ਧੰਨਵਾਦ ਦੇ ਪਾਤਰ ਬਣਦੇ ਹੋ ਤੇ ਕੋਈ ਤੁਹਾਡੇ ਲਈ ਬਣਦਾ ਹੈ। ਇੱਕ ਤਾਕਤ ਮਿਲਦੀ ਹੈ, ਇੱਕ ਖੁਸ਼ੀ ਮਿਲਦੀ ਹੈ- ਇਹਨਾਂ ਦੋ ਲਫਜ਼ਾਂ ਨਾਲ ਤੇ ਸਾਡਾ ਮਨ ਹੋਰਨਾਂ ਦੀ ਮਦਦ ਕਰਨ ਲਈ ਹਰ ਵੇਲੇ ਤਤਪਰ ਰਹਿਣ ਲੱਗ ਜਾਂਦਾ ਹੈ।

ਛੋਟੇ ਬੱਚੇ ਨੂੰ ਜਦੋਂ ਕੋਈ ਟੌਫੀ ਵੀ ਦਿੰਦਾ ਹੈ- ਤਾਂ ਅਸੀਂ ਝੱਟ ਕਹਿੰਦੇ ਹਾਂ, "ਬੇਟਾ, ਥੈਂਕ ਯੂ ਬੋਲੋ।" ਇਸੇ ਤਰ੍ਹਾਂ ਜੇ ਕੋਈ ਪਾਣੀ ਦਾ ਗਿਲਾਸ ਵੀ ਦੇਵੇ, ਕੋਈ ਡਿੱਗੀ ਚੀਜ਼ ਚੁੱਕ ਕੇ ਫੜਾ ਦੇਵੇ ਤਾਂ ਉਸ ਨੂੰ -'ਥੈਂਕ ਯੂ' ਜਾਂ 'ਸ਼ੁਕਰੀਆ' ਕਹਿ ਦੇਣਾ- ਇੱਕ ਬਹੁਤ ਵਧੀਆ ਆਦਤ ਹੈ। ਸਾਡੇ ਦੋ ਲਫਜ਼ ਬੋਲਣ ਨਾਲ ਸਾਡਾ ਕੁੱਝ ਘਟਦਾ ਨਹੀਂ ਪਰ ਦੂਸਰੇ ਨੂੰ ਬਹੁਤ ਕੁੱਝ ਮਿਲ ਜਾਂਦਾ ਹੈ ਇਸ ਨਾਲ। ਇੱਕ ਪ੍ਰੇਰਣਾ ਮਿਲਦੀ ਹੈ, ਤੁਹਾਡੇ ਲਈ ਹੋਰ ਕੁੱਝ ਕਰਨ ਦੀ। "ਬੜੀ ਮੇਹਰਬਾਨੀ" ਕਹਿ ਕੇ- ਅਸੀਂ ਵੀ ਇੱਕ ਤਰ੍ਹਾਂ ਨਾਲ ਉਸ ਦੇ ਕੀਤੇ ਕੰਮ ਲਈ, ਉਸ ਦੇ ਅਹਿਸਾਨਮੰਦ ਹੁੰਦੇ ਹਾਂ।

ਮੇਰੀ ਕੈਨੇਡਾ ਵਸਦੀ ਇੱਕ ਸਹੇਲੀ ਨੇ, ਇੱਕ ਦਿਨ ਮੈਨੂੰ ਆਪਣੀ ਆਪ ਬੀਤੀ ਸੁਣਾਈ। ਉਹ ਇੱਕ ਵੀਕ ਐਂਡ ਤੇ, ੪੦ ਕੁ ਕਿਲੋਮੀਟਰ ਦੂਰ ਰਹਿੰਦੇ ਆਪਣੇ ਮਾਪਿਆਂ ਨੂੰ ਮਿਲ ਕੇ, ਸ਼ਾਮ ਦੇ ਸਮੇਂ ਆਪਣੀ ਗੱਡੀ ਤੇ ਵਾਪਿਸ ਆ ਰਹੀ ਸੀ। ਉਸ ਦਾ ਚਾਰ ਕੁ ਸਾਲ ਦਾ ਬੇਟਾ ਵੀ ਉਸ ਦੇ ਨਾਲ ਸੀ ਤੇ ਉਦੋਂ ਉਹ ਦੂਸਰੇ ਬੇਟੇ ਦੀ ਮਾਂ ਬਨਣ ਵਾਲੀ ਸੀ। ਰਸਤੇ ਵਿੱਚ ਅਚਾਨਕ ਉਸਦੀ ਗੱਡੀ ਦਾ ਟਾਇਰ ਪੰਕਚਰ ਹੋ ਗਿਆ। ਸੜਕ ਤੇ ਟ੍ਰੈਫਿਕ ਵੀ ਵਿਰਲਾ ਹੀ ਸੀ, ਆਸੇ ਪਾਸੇ ਸੰਘਣਾ ਜੰਗਲ ਤੇ ਉਤੋਂ ਰਾਤ ਦਾ ਹਨ੍ਹੇਰਾ। ਉਹ ਘਬਰਾ ਗਈ- ਹੁਣ ਟਾਇਰ ਬਦਲਣ ਕਈ ਕਿਸ ਦੀ ਮਦਦ ਲਏ। ਛੇਤੀ ਹੀ ਇੱਕ ਗੱਡੀ ਆਈ ਜਿਸ ਵਿੱਚ ਇੱਕ ਅੰਗਰੇਜ਼ ਜੋੜਾ ਸਵਾਰ ਸੀ। ਉਹਨਾਂ ਗੱਡੀ ਰੋਕੀ ਤੇ ਮਦਦ ਲਈ ਪੇਸ਼ਕਸ਼ ਕੀਤੀ। ਉਸ ਦੇ ਦੱਸਣ ਤੇ, ਉਹਨਾਂ

ਝੱਟ ਹੀ ਟਾਇਰ ਬਦਲ ਦਿੱਤਾ। ਜਦ ਉਸ ਨੇ ਕਿਹਾ, "ਥੈਂਕ ਯੂ ਵੈਰੀ ਮੱਚ" ਤਾਂ ਉਹ ਕਹਿਣ ਲੱਗੇ, "ਇਟ ਇਜ਼ ਓ ਕੇ- ਅਸੀਂ ਤਾਂ ਕਰਾਈਸਟ ਨੂੰ ਖੁਸ਼ ਕਰਨ ਲਈ ਆਪਣਾ ਫਰਜ਼ ਨਿਭਾਇਆ ਹੈ।" ਮੈਂ ਹੈਰਾਨ ਹੋਈ ਉਸਦੀ ਗੱਲ ਸੁਣਕੇ ਤੇ ਮੇਰੇ ਮੂੰਹੋਂ ਸੁਭਾਵਕ ਹੀ ਨਿਕਲਿਆ, "ਧੰਨ ਨੇ ਉਹ ਲੋਕ, ਜਿਹਨਾਂ ਦੀ ਸੋਚ ਇੰਨੀ ਉੱਚੀ ਹੈ!" ਪਰ ਸਾਡੀ ਆਤਮਾ ਦੀ ਅਵੱਸਥਾ ਅਜੇ ਇੰਨੀ ਉਚੀ ਨਹੀਂ ਹੋਈ ਕਿ ਅਸੀਂ ਕਹੀਏ ਕਿ- ਅਸੀਂ ਤਾਂ ਤੁਹਾਡੀ ਮਦਦ ਕੇਵਲ ਵਾਹਿਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਲਈ ਕੀਤੀ ਹੈ, ਤੁਹਾਡੇ ਤੇ ਕੋਈ ਅਹਿਸਾਨ ਨਹੀਂ ਕੀਤਾ।

ਹੁਣ ਸੋਚਣ ਵਾਲੀ ਗੱਲ ਇਹ ਹੈ ਕਿ- ਕੀ ਅਸੀਂ ਉਸ ਅਕਾਲ ਪੁਰਖ ਵਾਹਿਗੁਰੂ ਦਾ ਵੀ ਕਦੇ ਸ਼ੁਕਰੀਆ ਕੀਤਾ ਹੈ- ਜਿਸ ਨੇ ਸਾਨੂੰ ਅਣਗਿਣਤ ਦਾਤਾਂ ਦਿੱਤੀਆਂ ਹਨ ਤੇ ਦੇਈ ਜਾ ਰਿਹਾ ਹੈ? ਇਹ ਸੁੰਦਰ ਕਾਇਆ, ਮਾਤਾ ਪਿਤਾ, ਰਹਿਣ ਲਈ ਧਰਤੀ, ਸਾਹ ਲੈਣ ਲਈ ਹਵਾ, ਪੀਣ ਲਈ ਪਾਣੀ, ਮਹਿਲ ਮਾੜੀਆਂ, ਧੀਆਂ ਪੁੱਤਰ, ਕਾਰੋਬਾਰ, ਖਾਣ ਲਈ ਛੱਤੀ ਪਦਾਰਥ ਤੇ ਹੋਰ ਕਿੰਨੀ ਤਰ੍ਹਾਂ ਦੇ ਗੁਣ ਦਿੱਤੇ ਬੰਦੇ ਨੂੰ- ਕੀ ਉਸ ਦਾ ਧੰਨਵਾਦ ਕਰਨਾ ਨਹੀਂ ਬਣਦਾ?

ਜਪੁਜੀ ਸਾਹਿਬ ਵਿੱਚ ਵੀ ਆਉਂਦਾ ਹੈ- "ਦੇਦਾ ਦੇ, ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥"

ਭਾਵ- ਜੁਗਾਂ ਜੁਗਾਂਤਰਾਂ ਤੋਂ ਸਭ ਜੀਅ ਉਸ ਦਾ ਦਿੱਤਾ ਰਿਜ਼ਕ ਖਾ ਰਹੇ ਹਨ, ਉਹ ਦੇਈ ਜਾ ਰਿਹਾ ਹੈ ਪਰ ਲੈਣ ਵਾਲੇ ਥੱਕ ਜਾਂਦੇ ਹਨ। ਭਾਵੇਂ ਗੁਰੂ ਸਾਹਿਬ ਇਹ ਵੀ ਫ਼ੁਰਮਾ ਰਹੇ ਹਨ, ਕਿ ਉਸ ਨੂੰ ਕੋਈ ਫਰਕ ਨਹੀਂ ਪੈਂਦਾ, ਉਹ ਪ੍ਰਮਾਤਮਾ ਤਾਂ ਬੇਪਰਵਾਹ ਹੈ। ਪਰ ਸ਼ੁਕਰਾਨੇ ਦੀ ਆਦਤ ਨਾਲ ਸਾਡੇ ਮਨ ਦੀ ਭਟਕਣਾ ਖਤਮ ਹੁੰਦੀ ਹੈ। ਸਾਡੇ ਵਿੱਚ ਸਬਰ ਸੰਤੋਖ ਵਰਗੇ ਗੁਣ ਪੈਦਾ ਹੁੰਦੇ ਹਨ। ਸਾਡੀ ਖੁਸ਼ੀ ਵਿੱਚ ਵਾਧਾ ਹੁੰਦਾ ਹੈ। ਅਸੀਂ ਮਾਇਆ ਦੇ ਪਿੱਛੇ ਭੱਜਦੇ ਨਹੀਂ। ਸਾਡਾ ਸੁਭਾਅ ਪਰਉਪਕਾਰੀ ਹੋ ਜਾਂਦਾ ਹੈ ਤੇ ਅਸੀਂ ਲੋੜਵੰਦਾਂ ਦੀ ਮਦਦ ਕਰਨ ਨੂੰ ਪਹਿਲ ਦੇਣ ਲੱਗ ਜਾਂਦੇ ਹਾਂ।

ਕਹਿੰਦੇ ਨੇ ਕਿ ਇੱਕ ਵਾਰੀ, ਸ਼ੇਖ ਸਾਅਦੀ ਤਪਦੀ ਦੁਪਹਿਰ ਵਿੱਚ, ਨੰਗੇ ਪੈਰੀਂ ਮਸੀਤ ਵੱਲ ਨੂੰ ਨਮਾਜ਼ ਅਦਾ ਕਰਨ ਜਾ ਰਹੇ ਸਨ। ਪੁਹੰਚ ਕੇ ਮਸੀਤ ਦੇ ਬਾਹਰ ਖੜ੍ਹ ਕੇ ਕਹਿਣ ਲੱਗੇ, "ਯਾ ਅੱਲਾ ਪੈਰਾਂ ਨੂੰ ਜੁੱਤੀ ਤਾਂ ਦੇ ਦੇ- ਪੈਰ ਸਾੜ ਕੇ ਤੇਰੇ ਦਰ ਤੇ ਆਇਆ ਹਾਂ" ਜਦ ਪਿੱਛੇ ਮੁੜ ਕੇ ਦੇਖਿਆ ਤਾਂ ਇੱਕ ਬੰਦੇ ਦੇ ਪੈਰ ਨਹੀਂ ਸਨ ਤੇ ਉਹ ਰਿੜ੍ਹ ਕੇ ਆ ਰਿਹਾ ਸੀ। ਸੋ ਦੂਜੇ ਹੀ ਪਲ ਮਨ ਸ਼ੁਕਰਾਨਾ ਕਰਨ ਲੱਗਾ,"ਸ਼ੁਕਰ ਹੈ ਅੱਲਾ, ਮੈਨੂੰ ਪੈਰ ਤਾਂ ਦਿੱਤੇ ਹਨ- ਜੁੱਤੀ ਨਹੀਂ ਤਾਂ ਕੋਈ ਗੱਲ ਨਹੀਂ।"

ਰੀਡਰਜ਼ ਡਾਇਜੈਸਟ ਵਿੱਚ ਇੱਕ ਵਾਰੀ ਇੱਕ ਖੋਜ ਤੇ ਅਧਾਰਤ ਲੇਖ ਛਪਿਆ ਸੀ- ਜਿਸ ਵਿੱਚ ਲਿਖਿਆ ਸੀ ਕਿ ਸੁਖੀ ਤੇ ਤੰਦਰੁਸਤ ਜੀਵਨ ਜੀਉਣ ਲਈ ਧੰਨਵਾਦ ਦੀ ਆਦਤ ਬਹੁਤ ਜਰੂਰੀ ਹੈ। ਇਕ ਦੂਜੇ ਦਾ ਧੰਨਵਾਦ ਵੀ ਤੇ ਪ੍ਰਮੇਸ਼ਰ ਦਾ ਧੰਨਵਾਦ ਵੀ, ਹਮੇਸ਼ਾ ਕਰਦੇ ਰਹਿਣਾ ਚਾਹੀਦਾ ਹੈ। ਇੱਕ ਅੰਗਰੇਜ਼ ਮਨੋਵਿਗਿਆਨੀ ਪ੍ਰੋਫੈਸਰ ਨੇ ਵੋਲੰਟੀਅਰਾਂ ਦੀਆਂ ਦੋ ਟੋਲੀਆਂ ਬਣਾ ਕੇ- ਕੁੱਝ ਕੰਮ ਕਰਨ ਨੂੰ ਦਿੱਤੇ। ਉਸ ਵਿੱਚੋਂ ਕੇਵਲ ਇੱਕ ਟੋਲੀ ਨੂੰ, ਹਰ ਕੰਮ ਦੀ ਸਫਲਤਾ ਲਈ ਇੱਕ ਦੂਜੇ ਦਾ, ਰੋਜ਼ਾਨਾ ਜੀਵਨ ਵਿੱਚ ਹਰ ਇੱਕ ਦਾ, ਤੇ ਰਾਤ ਨੂੰ ਸੌਣ ਤੋਂ ਪਹਿਲਾਂ ਗੌਡ ਦਾ ਧੰਨਵਾਦ ਕਰਨ ਲਈ ਕਿਹਾ ਗਿਆ। ਨਤੀਜਾ ਇਹ ਹੋਇਆ ਕਿ ਧੰਨਵਾਦੀ ਟੋਲੇ ਕੋਲ ਦੂਸਰੇ ਤੋਂ ਵੱਖਰੀ ਹੀ ਇੱਕ ਅਲੌਕਿਕ ਸ਼ਕਤੀ ਸੀ। ਉਹ ਆਸ਼ਾਵਾਦੀ ਸਨ, ਮਦਦਗਾਰ ਸਨ, ਵੰਡ ਸਕਣ ਵਿੱਚ ਯਕੀਨ ਰੱਖਦੇ ਸਨ, ਪਦਾਰਥਵਾਦੀ ਘੱਟ ਸਨ, ਸਬਰ ਸੰਤੋਖ ਵਾਲੇ ਸਨ, ਦੂਸਰਿਆਂ ਨਾਲ ਸਾੜਾ ਨਹੀਂ ਸਨ ਕਰਦੇ, ਫਿਕਰਮੰਦ ਨਹੀਂ ਸੀ ਹੁੰਦੇ, ਜ਼ਿਆਦਾ ਫੁਰਤੀਲੇ ਸਨ, ਦ੍ਰਿੜ ਵਿਸ਼ਵਾਸੀ ਸਨ, ਜ਼ਿਆਦਾ ਕਸਰਤ ਕਰਦੇ ਸਨ, ਖੁਸ਼ ਤਬੀਅਤ ਤੇ ਸਮਾਜਿਕ ਹਿੱਤਾਂ ਲਈ ਕੰਮ ਕਰਨ ਲਈ ਵਧੇਰੇ ਤਤਪਰ ਸਨ।

ਇਸ ਖੋਜ ਤੋਂ ਇਹ ਸਿੱਧ ਕੀਤਾ ਗਿਆ ਕਿ- 'ਧੰਨਵਾਦ' ਦੀ ਅਲੌਕਿਕ ਸ਼ਕਤੀ ਵਾਲੇ ਲੋਕ- ਬੀਮਾਰ ਘੱਟ ਹੁੰਦੇ ਹਨ, ਵਧੀਆ ਸੌਂ ਸਕਦੇ ਹਨ, ਲੋੜ ਪੈਣ ਤੇ

ਹੋਰਨਾਂ ਦੀ ਮਦਦ ਲਈ ਤਿਆਰ- ਬਰ- ਤਿਆਰ ਰਹਿੰਦੇ ਹਨ। ਇਹ ਸਪਸ਼ਟ ਸੋਚ ਦੇ ਮਾਲਕ ਹੁੰਦੇ ਹਨ ਤੇ ਮੁਸੀਬਤ ਵਿੱਚ ਘਬਰਾਉਂਦੇ ਨਹੀਂ। ਤਕੜੀ ਰੱਖਿਆ ਪ੍ਰਣਾਲੀ ਦੇ ਮਾਲਕ ਹੁੰਦੇ ਹਨ ਤੇ ਜ਼ਿਆਦਾ ਲੰਬੀ ਉਮਰ ਭੋਗਦੇ ਹਨ। ਪਰਿਵਾਰ ਨਾਲ ਚੰਗੇ ਸਬੰਧ ਰੱਖਦੇ ਹਨ ਤੇ ਧਾਰਮਿਕ ਭਾਵਨਾਵਾਂ ਨਾਲ ਭਰਪੂਰ ਹੁੰਦੇ ਹਨ।

ਹੁਣ ਤਾਂ ਮੈਡੀਕਲ ਸਾਇੰਸ ਵੀ ਇਹ ਮੰਨਣ ਲੱਗ ਪਈ ਹੈ ਕਿ ਧੰਨਵਾਦ ਦੇ ਪ੍ਰਭਾਵਾਂ ਨਾਲ ਬੰਦਾ ਪ੍ਰਭਾਵਤ ਹੁੰਦਾ ਹੈ। ਇਸ ਨਾਲ ਦਿਮਾਗ ਵਿੱਚ ਇੱਕ ਰਸਾਇਣ- ਡੋਪਾਮੀਨ ਪੈਦਾ ਹੁੰਦੀ ਹੈ ਜਿਸ ਨਾਲ ਬੰਦਾ 'ਅੱਛਾ' ਮਹਿਸੂਸ ਕਰਦਾ ਹੈ। ਇਸ ਰਸਾਇਣ ਨਾਲ, ਦਿਮਾਗ ਦੇ ਉਸ ਸੈਂਟਰ ਨੂੰ ਹੋਰ ਸ਼ਕਤੀ ਮਿਲਦੀ ਹੈ ਜੋ ਕਿਸੇ ਸਮੱਸਿਆ ਨੂੰ ਹੱਲ ਕਰਦਾ ਹੈ। ਇਸ ਨਾਲ ਬੰਦਾ ਚੁਣੌਤੀਆਂ ਸਾਹਮਣੇ ਹੋਰ ਉਤਸ਼ਾਹਤ ਹੁੰਦਾ ਹੈ। ਉਸ ਦੀ ਸੋਚ ਉਸਾਰੂ ਹੋ ਜਾਂਦੀ ਹੈ ਜੋ ਉਸ ਨੂੰ ਵਧੇਰੇ ਹਮਦਰਦ ਬਨਾਉਣ ਵਿੱਚ ਸਹਾਈ ਹੁੰਦੀ ਹੈ। ਕਿਸੇ ਦੀ ਮਦਦ ਕਰਨ ਨਾਲ ਆਦਮੀ ਖੁਸ਼ੀ ਮਹਿਸੂਸ ਕਰਦਾ ਹੈ ਤੇ ਆਪਣੇ ਆਪ ਨੂੰ ਪਹਿਲਾਂ ਤੋਂ ਵਧੇਰੇ ਚੰਗਾ ਸਮਝਦਾ ਹੈ।

ਧੰਨਵਾਦ ਉਦੋਂ ਹੀ ਕੀਤਾ ਜਾ ਸਕਦਾ ਹੈ ਜਦੋਂ ਅਸੀਂ ਦੂਜੇ ਦੇ ਕੀਤੇ ਕੰਮ ਦੀ ਸ਼ਲਾਘਾ ਕਰਦੇ ਹਾਂ। ਮੰਨ ਲਵੋ ਆਦਮੀ ਬਾਹਰੋਂ ਕੰਮ ਤੋਂ ਆਉਂਦਾ ਹੈ ਤੇ ਆਉਂਦੇ ਸਾਰ ਹੀ ਜਨਾਨੀ ਤੇ ਵਰ੍ਹ ਪਵੇ- "ਤੂੰ ਸਾਰਾ ਦਿਨ ਕੀਤਾ ਹੀ ਕੀ ਹੈ? ਮੇਰਾ ਆਹ ਕੰਮ ਨਹੀਂ ਕੀਤਾ- ਓਹ ਨਹੀਂ ਕੀਤਾ.." ਤਾਂ ਜੋ ਉਸ ਨੇ ਕੀਤਾ ਹੈ ਕੱਲ੍ਹ ਨੂੰ ਉਹ ਵੀ ਨਹੀਂ ਕਰੇਗੀ ਤੇ ਘਰ ਵਿੱਚ ਲੜਾਈ ਝਗੜਾ ਸ਼ੁਰੂ ਹੋ ਜਾਏਗਾ। ਪਰ ਜੇ ਇਸ ਦੇ ਉਲਟ ਪਤੀ ਆਉਂਦੇ ਸਾਰ, ਉਸ ਦੇ ਕੀਤੇ ਕੰਮਾਂ ਦੀ ਪ੍ਰਸ਼ੰਸਾ ਕਰੇ, ਉਸ ਦਾ ਧੰਨਵਾਦ ਕਰੇ- ਤਾਂ ਉਸ ਨੂੰ ਕੰਮ ਕਰਨ ਦੀ ਨਵੀਂ ਊਰਜਾ ਮਿਲੇਗੀ। ਪਰ ਸਾਡੇ ਮਰਦਾਂ ਦੀ ਤਾਂ ਤਾਰੀਫ਼ ਕਰਨ ਤੇ ਧੰਨਵਾਦ ਕਰਨ ਨਾਲ 'ਈਗੋ' ਹਰਟ ਹੁੰਦੀ ਹੈ। ਜੇ ਉਹ ਖਾਣਾ ਖਾਣ ਵੇਲੇ ਇੰਨਾ ਹੀ ਕਹਿ ਦੇਣ- " ਡਾਰਲਿੰਗ, ਤੈਨੂੰ ਕਿੰਨਾ ਖਿਆਲ ਹੈ ਮੇਰਾ- ਮੇਰੇ ਪਸੰਦ ਦੀ ਡਿਸ਼ ਬਣਾਈ ਹੈ- ਬਹੁਤ ਸੁਆਦੀ ਹੈ- ਥੈਂਕ ਯੂ ਵੈਰੀ ਮੱਚ" ਤਾਂ ਉਸ ਔਰਤ ਨੂੰ ਉਸ ਦਿਨ- ਬਲੱਡ ਪ੍ਰੈਸ਼ਰ ਜਾਂ ਡਿਪਰੈਸ਼ਨ ਜਾਂ ਤਾਕਤ ਦਾ ਕੋਈ ਕੈਪਸੂਲ ਲੈਣ ਦੀ ਵੀ ਲੋੜ ਮਹਿਸੂਸ ਨਹੀਂ ਹੋਣੀ। ਔਰਤਾਂ ਨੂੰ ਵੀ ਚਾਹੀਦਾ ਹੈ ਕਿ ਜੇ ਮਰਦ ਉਹਨਾਂ ਲਈ ਕੁੱਝ ਕਰਦੇ ਹਨ ਤਾਂ ਉਹ ਵੀ ਸ਼ੁਕਰਗੁਜ਼ਾਰ ਹੋਣ- ਜੇ ਘਰ ਵਿੱਚ ਬਜ਼ੁਰਗ ਤੁਹਾਡੇ ਲਈ ਸਹਾਈ ਹੁੰਦੇ ਹਨ, ਤਾਂ ਉਹਨਾਂ ਦੇ ਵੀ ਧੰਨਵਾਦੀ ਬਣੋ। ਜੇ ਬੱਚੇ ਕੁੱਝ ਕਰਦੇ ਹਨ ਤਾਂ ਉਹਨਾਂ ਦਾ ਵੀ ਧੰਨਵਾਦ ਕਰੋ। ਜੇਕਰ ਪਰਿਵਾਰ ਦੇ ਸਭ ਜੀਆਂ ਨੂੰ ਇਹ ਰਾਜ਼ ਦੀ ਗੱਲ ਸਮਝ ਆ ਜਾਏ ਤਾਂ ਬਹੁਤ ਸਾਰੇ ਪਰਿਵਾਰ ਟੁੱਟਣੋਂ ਬਚ ਸਕਦੇ ਹਨ।

ਸਾਨੂੰ ਤਾਂ ਗੁਰਬਾਣੀ ਪਹਿਲਾਂ ਹੀ 'ਸ਼ੁਕਰਾਨਾ' ਕਰਨ ਦੀ ਸਿੱਖਿਆ ਦਿੰਦੀ ਹੈ। ਪਰ ਹੁਣ ਤਾਂ ਅੰਗਰੇਜ਼ ਵੀ ਇਸ ਦੀ ਸ਼ਕਤੀ ਨੂੰ ਮੰਨਣ ਲੱਗ ਪਏ ਹਨ ਤੇ ਸਾਇੰਸ ਵੀ। ਅਸੀਂ ਹੀ ਇਸ ਅਨਮੋਲ ਖਜ਼ਾਨੇ ਨੂੰ ਖੋਜ ਕੇ, ਲਾਭ ਉਠਾਉਣ ਦੀ ਕੋਸ਼ਿਸ਼ ਨਹੀਂ ਕਰਦੇ। ਸੋ ਆਓ- ਸ਼ੁਕਰਾਨੇ ਦੀ ਸ਼ਕਤੀ ਨੂੰ ਸਮਝੀਏ ਤੇ "ਬਹੁਤ ਸ਼ੁਕਰੀਆ- ਬੜੀ ਮੇਹਰਬਾਨੀ" ਕਹਿਣ ਦੀ ਆਦਤ ਪਾਈਏ। ਇਸ ਦੀ ਸ਼ੁਰੂਆਤ ਅੱਜ ਹੀ ਆਪਣੇ ਪਰਿਵਾਰ ਤੋਂ ਸ਼ੁਰੂ ਕਰ ਦੇਈਏ। ਜੇਕਰ ਪਰਿਵਾਰ ਦੇ ਸਾਰੇ ਜੀਅ ਇੱਕ ਦੂਜੇ ਲਈ ਧੰਨਵਾਦੀ ਹੋ ਜਾਣ ਤਾਂ ਪਰਿਵਾਰਾਂ ਦੇ ਕਲਾ ਕਲੇਸ਼ ਖਤਮ ਹੋ ਸਕਦੇ ਹਨ ਤੇ ਸੁੱਖ ਸ਼ਾਂਤੀ ਦਾ ਨਿਵਾਸ ਹੋ ਸਕਦਾ ਹੈ।

ਪਰਿਵਾਰ ਤੋਂ ਬਾਅਦ ਸਮਾਜ ਤੇ ਫਿਰ ਦੁਨੀਆਂ ਦੇ ਹਰ ਇਨਸਾਨ ਲਈ ਧੰਨਵਾਦੀ ਹੋਈਏ। ਇੱਕ ਦੂਜੇ ਦਾ ਹੀ ਨਹੀਂ ਸਗੋਂ ਉਸ ਅਕਾਲ ਪੁਰਖ ਵਲੋਂ ਦਿੱਤੀਆਂ ਬੇਅੰਤ ਸੁੱਖ ਸਹੂਲਤਾਂ ਲਈ, ਉਸਦੇ ਵੀ ਸ਼ੁਕਰਗੁਜ਼ਾਰ ਹੋਈਏ- ਦੁਖਾਂ ਨੂੰ ਵੀ ਉਸ ਦਾ ਭਾਣਾ ਮੰਨ ਕੇ, ਚੜ੍ਹਦੀ ਕਲਾ ਵਾਲਾ ਜੀਵਨ ਗੁਜ਼ਾਰੀਏ। ਲੋਕਾਂ ਨਾਲ ਵੀ ਸਾਂਝ ਪੈਦਾ ਕਰੀਏ। ਕਹਿੰਦੇ ਹਨ ਕਿ ਜੇ ਰੱਬ ਨੂੰ ਪਿਆਰ ਕਰਨਾ ਚਾਹੁੰਦੇ ਹੋ ਤਾਂ ਰੱਬ ਦੇ ਬੰਦਿਆਂ ਨੂੰ ਪਿਆਰ ਕਰੋ। ਛੋਟੇ ਛੋਟੇ ਕੰਮਾਂ ਤੇ ਕੋਈ ਕੀਮਤ ਨਹੀਂ ਲਗਦੀ ਪਰ ਫਾਇਦੇ ਬਹੁਤ ਹੁੰਦੇ ਹਨ। ਸਾਨੂੰ ਸ਼ੁਕਰੀਆ ਕਰਨ ਕਰਾਉਣ ਦੇ ਮੌਕੇ ਹੱਥੋਂ ਨਹੀਂ ਗਵਾਉਣੇ ਚਾਹੀਦੇ- ਇਸ ਨਾਲ ਕੇਵਲ ਸਾਡੀ ਆਤਮਾ ਨੂੰ ਹੀ ਅਨੰਦ ਦੀ ਪ੍ਰਾਪਤੀ ਨਹੀਂ ਹੁੰਦੀ, ਸਗੋਂ ਸਾਡੀ ਜ਼ਿੰਦਗੀ ਮਾਮੂਲੀ ਤੋਂ ਉਪਰ ਉੱਠ ਕੇ ਇੱਕ ਤੋਹਫ਼ਾ ਬਣ ਸਕਦੀ ਹੈ।

—0—

403-404-1450

# ਭਾਸ਼ਾ ਵਿਭਾਗ ਦੀ ਪ੍ਰਾਪਤੀ (?), ਖੋਜ ਪੱਤਰ ਨੂੰ ਫੂਕਿਆ

*ਸਰਵਜੀਤ ਸਿੰਘ ਸੈਕਰਾਮੈਂਟੋ*

ਭਾਸ਼ਾ ਵਿਭਾਗ ਪੰਜਾਬ ਵੱਲੋਂ ਛਾਪੀਆਂ ਗਈਆਂ ਪੁਸਤਕਾਂ ਦੀ ਸੂਚੀ ਵਿਚ 790 ਨੰਬਰ 'ਤੇ ਦਰਜ ਜਨਮ ਸਾਖੀ ਭਾਈ ਬਾਲਾ ਦਾ ਪਾਠ ਪ੍ਰਮਾਣੀਕਰਣ ਅਤੇ ਅਲੋਚਨਾਤਮਕ ਅਧਿਐਨ ਜਿਸ ਨੂੰ ਭਾਸ਼ਾ ਵਿਭਾਗ ਨੇ 1987 ਵਿੱਚ ਛਾਪਿਆ ਸੀ, 27 ਮਈ 2015 ਦਿਨ ਬੁਧਵਾਰ ਨੂੰ ਪੰਜਾਬ ਦੇ ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਦੇ ਮੰਤਰੀ ਸੁਰਜੀਤ ਸਿੰਘ ਰੱਖੜਾ ਦੇ ਹੁਕਮਾਂ ਤੇ ਅਮਲ ਕਰਦਿਆਂ, ਉਨ੍ਹਾਂ ਦੇ ਨੁਮਾਇੰਦੇ, ਸਿੱਖ ਬੁੱਧੀਜੀਵੀ ਕੌਂਸਲ (?) ਦੇ ਪ੍ਰਧਾਨ ਪ੍ਰੋ.ਬਲਦੇਵ ਸਿੰਘ ਬੱਲੂਆਣਾ ਅਤੇ ਹੋਰ ਵਿਦਵਾਨਾਂ ਦੀ ਹਾਜ਼ਰੀ ਵਿਚ ਅਗਨ ਭੇਟ ਕਰ ਦਿੱਤਾ ਗਿਆ ਹੈ, ਨਿਰੋਲ ਅਕਾਦਮਿਕ ਮੁੱਦੇ ਦੇ ਕੀਤੇ ਗਏ ਸਿਆਸੀ ਹਲ ਨੂੰ ਕਿਸੇ ਵੀ ਦਲੀਲ ਨਾਲ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਗੁਰੂ ਨਾਨਕ ਅਧਿਐਨ ਵਿਭਾਗ ਦੇ ਮੁਖੀ ਪ੍ਰੋ. ਪ੍ਰੀਤਮ ਸਿੰਘ ਜੀ ਦੀ ਅਗਵਾਈ ਵਿੱਚ ਗੁਰ ਬਚਨ ਕੌਰ ਨੇ ਆਪਣੇ ਖੋਜ ਕਾਰਜ ਦੌਰਾਨ ਬਾਲੇ ਦੇ ਨਾਮ ਨਾਲ ਜਾਣੀ ਜਾਂਦੀ ਜਨਮ ਸਾਖੀ ਦੀ ਅਸਲੀਅਤ ਨੂੰ ਲਿਖਤੀ ਰੂਪ ਵਿੱਚ ਪੇਸ਼ ਕਰਕੇ ਪੀ.ਐਚ.ਡੀ. ਦੀ ਉਪਾਧੀ ਪ੍ਰਾਪਤ ਕੀਤੀ। ਭਾਸ਼ਾ ਵਿਭਾਗ ਪੰਜਾਬ ਵੱਲੋਂ ਇਸ ਖੋਜ ਕਾਰਜ ਨੂੰ 1978 ਵਿੱਚ ਜਨਮ ਸਾਖੀ ਭਾਈ ਬਾਲਾ ਦਾ ਪਾਠ ਪ੍ਰਮਾਣੀਕਰਣ ਅਤੇ ਅਲੋਚਨਾਤਮਕ ਅਧਿਐਨ ਦੇ ਰੂਪ ਵਿੱਚ ਛਾਪਿਆ ਗਿਆ। 474 ਪੰਨਿਆਂ ਦੀ ਕਿਤਾਬ ਦੇ ਅਰੰਭ ਵਿਚ ਭਾਸ਼ਾ ਵਿਭਾਗ ਦਾ ਨਿਰਦੇਸ਼ਕ ਲਿਖਦਾ ਹੈ, ਇਸ ਥੀਸਿਸ ਵਿੱਚ ਡਾ. ਗੁਰਬਚਨ ਕੌਰ ਨੇ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਸ਼ੁੱਧ ਮੱਤ ਨ ਪੇਸ਼ ਕੀਤਾ ਹੈ। ਇਸ ਲਈ ਇਹ ਪੁਸਤਕ ਪਾਠਕਾਂ ਦੀ ਸੇਵਾ ਵਿੱਚ ਪੇਸ਼ ਕਰਦਿਆਂ ਮੈਨੂੰ ਖੁਸ਼ੀ ਮਹਿਸੂਸ ਹੋ ਰਹੀ ਹੈ। ਆਸ ਹੈ ਵਿਦਵਾਨ ਪਾਠਕ ਇਸ ਦਾ ਨਿੱਘਾ ਸੁਆਗਤ ਕਰਨਗੇ। (ਰਾਜਿੰਦਰ ਸਿੰਘ ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ) 28 ਮਈ 2015, ਦੇ ਸਪੋਕਸਮੈਨ ਅਨੁਸਾਰ, ਵਿਭਾਗ ਦੇ ਡਾਇਰੈਕਟਰ ਚੇਤਨ ਸਿੰਘ ਨੇ ਇਕ ਨਿਮਾਣੇ ਸਿੱਖ ਵੱਜੋਂ ਪੂਰੇ ਖਾਲਸਾ ਪੰਥ ਕੋਲੋਂ ਮੁਆਫ਼ੀ ਮੰਗੀ ਹੈ। ਉਨ੍ਹਾਂ ਕਿਹਾ, ਉਨ੍ਹਾਂ ਨੂੰ ਬੇਹੱਦ ਅਫ਼ਸੋਸ ਹੈ ਕਿ ਇਸ ਪਾਬੰਦੀ ਸ਼ੁਦਾ ਪੁਸਤਕ ਦੀ ਮੁੜ ਵਿਕਰੀ ਉਨ੍ਹਾਂ ਦੇ ਕਾਰਜਕਾਲ ਵਿੱਚ ਹੋਈ ਹੈ ਤੇ ਉਨ੍ਹਾਂ ਨੂੰ ਇਸ ਪੁਸਤਕ 'ਚ ਦਰਜ ਇਤਰਾਜ਼ ਯੋਗ ਗੱਲਾਂ ਦਾ ਪਤਾ ਹੀ ਨਹੀਂ ਲੱਗ ਸਕਿਆ, ਇਸ ਲਈ ਉਹ ਸਮੁੱਚੇ ਪੰਥ ਕੋਲੋਂ ਨਿਮਾਣੇ ਸਿੱਖ ਵੱਜੋਂ ਮੁਆਫ਼ੀ ਮੰਗਦੇ ਹਨ। ਉਨ੍ਹਾਂ ਕਿਹਾ ਕਿ ਵਿਭਾਗ ਨੇ ਹਜ਼ਾਰਾਂ ਦੀ ਗਿਣਤੀ ਵਿੱਚ ਉਚ ਪਾਏ ਦੀਆਂ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ ਹਨ ਪਰ ਇਸ ਇਕੋ ਪੁਸਤਕ ਨੇ ਵਿਭਾਗ ਨੂੰ ਬਦਨਾਮੀ ਦਿਵਾ ਦਿੱਤੀ ਹੈ ਜਿਸਦਾ ਉਨ੍ਹਾਂ ਨੂੰ ਸਦਾ ਅਫ਼ਸੋਸ ਰਹੇਗਾ। ਜੋ ਪੁਸਤਕ ਭਾਸ਼ਾ ਵਿਭਾਗ ਨੇ ਛਾਣਬੀਨ ਕਰਕੇ ਵਿਸ਼ੇਸ਼ਗਾਂ ਦੀ ਸ਼ਿਫਾਰਸ਼ ਤੇ 1987 ਵਿਚ ਪ੍ਰਕਾਸ਼ਿਤ ਕੀਤੀ ਸੀ ਉਸ ਬਾਰੇ ਹੁਣ ਦੇ ਡਾਇਰੈਕਟਰ ਨੂੰ ਅਜਿਹਾ ਬਿਆਨ ਦੇਣ ਦਾ ਨਾ ਹੀ ਕੋਈ ਅਧਿਕਾਰ ਹੈ ਅਤੇ ਨਾ ਹੀ ਉਸ ਨੂੰ ਵਿਦਵਤਾ ਪੂਰਨ ਕਿਰਤਾਂ ਸਾੜਨਾ ਸ਼ੋਭਾ ਦਿੰਦਾ ਹੈ। ਉਸ ਨੂੰ ਤਾਂ ਅਜਿਹੀ ਕਾਰਵਾਈ ਦੀ ਵਿਰੋਧਤਾ ਕਰਨੀ ਚਾਹੀਦੀ ਸੀ।

ਆਓ ਵੇਖੀਏ ਕਿ ਸੱਚਾਈ ਕੀ ਹੈ;

ਸਿੱਖ ਸਾਹਿਤ ਵਿਚ ਮਿਲਦੀਆਂ ਜਨਮ ਸਾਖੀਆਂ ਵਿਚ, ਪੁਰਾਤਨ ਜਨਮ ਸਾਖੀ ਜੋ ਹਾਫਜ਼ਾਵਾਦੀ, ਵਲਾਇਤ ਵਾਲੀ ਅਤੇ ਕੌਲਬਰੁਕ ਵਾਲੀ ਜਨਮ ਸਾਖੀਆ ਦਿਨਾ ਵਾਂ ਨਾਲ ਵੀ ਜਾਣੀ ਜਾਂਦੀ ਹੈ, ਮਿਹਰਬਾਨ ਵਾਲੀ ਜਨਮ ਸਾਖੀ, ਆਦਿ ਸਾਖੀਆਂ ਜਾਂ ਸ਼ੰਭੂ ਨਾਥ ਵਾਲੀ ਜਨਮ ਪਤ੍ਰੀ, ਭਾਈ ਬਾਲੇ ਵਾਲੀ ਜਨਮ ਸਾਖੀ, ਗਿਆਨ ਰਤਨਾਵਲੀ ਜਾਂ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ, ਜਨਮ ਸਾਖੀ ਨਾਨਕਸ਼ਾਹ ਕੀ, ਸੰਤਦਾਸ ਛਿੱਬਰ ਵਾਲੀ ਜੋ ਭਾਈਬਾਲੇ ਵਾਲੀ ਦਾ ਹੀ ਕਾਵਿਕ ਰੂਪ ਹੈ, ਪ੍ਰਸਿੱਧ ਹਨ। ਸੀਹਾਂ ਉੱਪਲ ਦੀ ਕ੍ਰਿਤ ਸਾਖੀ ਮਹਲ ਪਹਿਲੇ ਕੀ ਜਨਮ ਸਾਖੀਆਂ ਵਿੱਚ ਸਭ ਤੋਂ ਪਹਿਲੀ ਜਨਮ ਸਾਖੀ ਮੰਨੀ ਗਈ ਹੈ। ਭਾਈ ਬਾਲੇ ਵਾਲੀ ਜਨਮ ਸਾਖੀ ਦੀ ਪ੍ਰਸਿੱਧੀ ਦਾ ਵੱਡਾ ਕਾਰਨ ਪ੍ਰਕਾਸ਼ਕਾਂ ਦੀ ਪਸੰਦ ਅਤੇ ਮੁਨਾਫ਼ਾ ਸੀ ਜੋ ਇਸ ਜਨਮ ਸਾਖੀ ਨੂੰ ਸ਼ਰਧਾਲੂਆਂ ਨੂੰ ਖੁਸ਼ ਰੱਖਣ ਲਈ ਆਪਣੀ ਮਰਜ਼ੀ ਨਾਲ

ਬਦਲ-ਬਦਲ ਕੇ ਛਾਪ ਦੇ ਰਹੇ ਹਨ। ਦੂਜਾ, ਪ੍ਰਚੱਲਤ ਹੋਣ ਦਾ ਕਾਰਨ ਇਹ ਹੈ, ਪਿਛਲੀ ਡੇਢ ਸਦੀ ਤੋਂ ਗੁਰਦਵਾਰਿਆਂ ਵਿੱਚ ਭਾਈ ਸੰਤੋਖ ਸਿੰਘ ਦੇ ਲਿਖੇ ਸੂਰਜ ਪ੍ਰਕਾਸ਼ ਦੀ ਹੋ ਰਹੀ ਕਥਾ। ਇਸ ਜਨਮ ਸਾਖੀ ਦੇ ਹੱਥ ਲਿਖਤ ਉਤਾਰੇ ਬਹੁਤ ਮਿਲਦੇ ਹਨ ਅਤੇ ਨਵੇ ਜ਼ਮਾਨੇ ਵਿੱਚ ਵੀ ਛਾਪੇਖ਼ਾਨੇ ਵਾਲਿਆਂ ਨੇ ਇਸੇ ਨੂੰ ਹੀ ਛਾਪਿਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਭਾਈ ਬਾਲੇ ਦੇ ਨਾਮ ਨਾਲ ਜਾਣੀ ਜਾਂਦੀ ਜਨਮ ਸਾਖੀ ਦਾ ਹੀ ਪ੍ਰਚਾਰ ਸਭ ਤੋਂ ਵੱਧ ਹੋਇਆ ਹੈ। ਦੂਜੇ ਪਾਸੇ ਇਹ ਵੀ ਸੱਚ ਹੈ ਕਿ ਜਨਮ ਸਾਖੀਆਂ ਦੀ ਪ੍ਰਮਾਣਿਕਤਾ ਬਾਰੇ ਵੀ ਸਭ ਤੋਂ ਵੱਧ ਇਤਰਾਜ਼, ਭਾਈ ਬਾਲੇ ਵਾਲੀ ਜਨਮ ਸਾਖੀ ਤੇ ਹੋਇਆ ਹੈ।

ਭਾਈ ਬਾਲੇ ਦੇ ਨਾਮ ਨਾਲ ਜਾਣੀ ਜਾਂਦੀ ਜਨਮ ਸਾਖੀ ਦੀ ਪਰਖ-ਪੜਚੋਲ ਦਾ ਮੁੱਢ ਸਿੰਘ ਸਭਾ ਲਹਿਰ ਦੇ ਸਮੇਂ 1884 ਈ: ਵਿਚ ਪ੍ਰੋ: ਗੁਰਮੁਖ ਸਿੰਘ ਜੀ ਨੇਂ'ਜਨਮ ਕੁੰਡਲੀਆਂ 'ਲੇਖ ਆਪਣੀ ਸੁਧਾਰਕ ਨਾਂ ਦੀ ਮਾਸਿਕ ਪਤ੍ਰਿਕਾ ਵਿਚ ਛਾਪਕੇ ਬੰਨ੍ਹਿਆਂ ਸੀ। ਪਰ ਠੋਸ ਆਲੋਚਨਾਤਮਿਕ ਅਧਿਐਨ ਸ. ਕਰਮ ਸਿੰਘ ਹਿਸਟੋਰੀਅਨ ਨੇ 1912 ਵਿਚ, 'ਕੱਤਕ ਕਿਵੈ ਸਾਖ' ਲਿਖ ਕੇ ਕੀਤਾ ਸੀ। ਵਿਦਿਅਕ ਅਦਾਰਿਆਂ ਵਿਚ ਵੱਡੀ ਪੱਧਰ ਤੇ ਇਸ ਵਿਸ਼ੇ ਤੇ ਖੋਜ ਕਾਰਜ ਦਾ ਅਰੰਭ, ਗੁਰੂ ਨਾਨਕ ਜੀ ਦੇ ਪ੍ਰਕਾਸ਼ ਦੀ ਪੰਜਵੀਂ ਸ਼ਤਾਬਦੀ ਭਾਵ 1969 ਦੇ ਆਸ-ਪਾਸ ਹੀ ਹੋਇਆ ਸੀ। ਸ. ਕਰਮ ਸਿੰਘ ਜੀ ਲਿਖਦੇ ਹਨ, ਭਾਈ ਬਾਲੇ ਵਾਲੀ ਜਨਮ ਸਾਖੀ ਦੀ ਪੁਰਾਣੀ ਤੋਂ ਪੁਰਾਣੀ ਕਾਪੀ ਜੋ ਮਿਲ ਸਕੀ ਹੈ ਉਹ ਜਗਰਾਵੀਂ ਇਕ ਡੇਰੇ ਵਿਚੋਂ ਮਿਲੀ ਹੈ, ਇਸ ਦੇ ਲਿਖੇ ਜਾਣ ਦਾ ਸਮਾ 30 ਅਕਤੂਬਰ 1724 ਈ: ਹੈ । (ਪੰਨਾ 115) ਹੁਣ ਖੋਜੀ ਵਿਦਵਾਨਾਂ ਨੂੰ ਸੰਮਤ 1715/1658 ਈ: ਦੀ ਲਿਖੀ ਹੋਈ ਹੱਥ ਲਿਖਤ ਮਿਲੀ ਹੈ ਜੋ ਸ੍ਰੀ ਪਿਆਰੇ ਲਾਲ ਕਪੂਰ, ਦਿੱਲੀ ਦੀ ਸੰਤਾਨ ਪਾਸ ਸੁਰਖਿਅਤ ਹੈ। ਹੁਣ ਤਾਈਂ ਮਿਲੀਆਂ ਹੱਥ ਲਿਖਤਾਂ ਵਿਚ ਇਹ ਸਭ ਤੋਂ ਪੁਰਾਣੀ ਹੱਥ ਲਿਖਤ ਮੰਨੀ ਗਈ ਹੈ।

ਡਾ. ਗੁਰਬਚਨ ਕੌਰ ਦੀ ਖੋਜ ਦਾ ਅਧਾਰ, ਬਾਲੇ ਦੇ ਨਾਮ ਨਾਲ ਜਾਂਦੀ ਜਨਮ ਸਾਖੀ ਹੈ, ਬਾਲਾ, ਇਸ ਜਨਮ ਸਾਖੀ ਦਾ ਵਿਸ਼ੇਸ਼ ਪਾਤਰ ਹੈ ਜੋ ਗੁਰੂ ਨਾਨਕ ਜੀ ਦਾ ਸਾਥੀ ਹੋਣ ਦਾ ਦਾਅਵਾ ਕਰਦਾ ਹੈ ਤੇ ਆਪਣੇ ਆਪ ਨੂੰ ਗੁਰੂ ਅੰਗਦ ਸਾਹਿਬ ਦੀ ਹਜ਼ੂਰੀ ਵਿਚ ਗੁਰੂ ਨਾਨਕ ਦੀ ਜੀਵਨੀ ਲਿਖਾਉਣ ਵਾਲਾ ਸਿੱਧ ਕਰਦਾ ਹੈ। ਪਰ ਜਨਮ ਸਾਖੀ ਦੀਆਂ ਅੰਦਰਲੀਆਂ ਗਵਾਹੀਆਂ ਦੇ ਅਧਾਰ ਉੱਤੇ ਸਿੱਧ ਕੀਤਾ ਗਿਆ ਹੈ ਕਿ ਇਹੋ ਜਿਹਾ ਕੋਈ ਇਤਿਹਾਸਿਕ ਵਿਅਕਤੀ ਨਹੀਂ ਹੋਇਆ, ਸਗੋਂ ਇਸ ਸਾਰੇ ਖੜ ਜੰਤਰ ਨੂੰ ਰਚਣ ਦਾ ਕੰਮ, ਬੜੀ ਚਤੁਰਾਈ ਨਾਲ, ਹੁੰਦਾਲਦੇ ਜੇਠੇ ਲੜਕੇਬਾਲ ਚੰਦਨੇ ਕੀਤਾ ਹੈ। ਇਹ ਇਕ ਨਵੀਂ ਲੱਭਤ ਹੈ । (ਜਨਮ ਸਾਖੀ ਭਾਈ ਬਾਲਾ..., ਪੰਨਾ 146)

ਡਾ. ਗੁਰਬਚਨ ਕੌਰ ਜੀ ਨੇ ਆਪਣੀ ਲਿਖਤ ਦੇ ਪਹਿਲੇ ਭਾਗ (1-149 ਪੰਨੇ) ਵਿਚ ਹੁਣ ਤਾਈਂ ਹੋਏ ਖੋਜ ਕਾਰਜਾਂ ਦੀ ਸਮੀਖਿਆ, ਜਨਮ ਸਾਖੀ ਪ੍ਰੰਪਰਾ, ਸਾਖੀ ਦੇ ਵਿਸ਼ੇਸ਼ ਲੱਛਣ, ਬਾਲਾ ;ਤੱਥ ਕਿ ਮਿੱਥ ਹਸਤਾ ਖੇਪ ਅਤੇ ਅੰਤਿਮ ਸ਼ਬਦਾਂ ਵਿਚ ਆਪਣੀ ਉਪ੍ਰੋਕਤ ਰਾਏ ਸਪੱਸ਼ਟ ਸ਼ਬਦਾਂ ਵਿੱਚ ਦਰਜ ਕੀਤੀ ਹੈ। ਦੂਜੇ ਭਾਗ (149-474 ਪੰਨੇ) ਵਿੱਚ ਸੰਪਾਦਨ ਸਮਗਰੀ, ਸੰਕੇਤਾਵਲੀ, ਮੂਲਪਾਠ ਅਤੇ ਸਹਾਇਕ ਪੁਸਤਕਾਂ ਦੀ ਸੂਚੀ ਦਿੱਤੀ ਗਈ ਹੈ। ਆਖਰੀ 4 ਪੰਨਿਆਂ ਤੇ ਭਾਸ਼ਾ ਵਿਭਾਗ ਵੱਲੋਂ ਛਾਪੀਆਂ ਗਈਆਂ ਚੋਣਵੀਆਂ 47 ਪੁਸਤਕਾਂ ਦੀ ਸੂਚੀ ਦਰਜ ਹੈ। ਇਸ ਪੁਸਤਕ ਦੇ 300 ਪੰਨਿਆਂ ਉਪਰ ਬਾਲੇ ਵਾਲੀ ਜਨਮ ਸਾਖੀ ਦਾ ਮੂਲ ਪਾਠ ਦਰਜ ਹੈ। ਮੂਲ ਪਾਠ ਵਿੱਚ ਕੁਲ 75 ਸਾਖੀਆਂ ਦਰਜ ਹਨ। ਇਨ੍ਹਾਂ ਵਿਚੋਂ ਦੋ ਸਾਖੀਆਂ ਇਤਰਾਜ਼ਯੋਗ ਹਨ। ਮੰਚੋਤ ਦੀ ਸਾਖੀ (ਸਾਖੀ 57, ਪੰਨਾ 397) ਅਤੇ ਲਹਿਣਾ ਮਿਲਾਪ, ਪਰੀਖਿਆ ਵਿਚ ਸਹਜ ਕੁਸਹਜ ਤੇ ਬਾਲੇ ਦੀ ਮ੍ਰਿਤੂ ਦੀ ਸਾਖੀ । (ਸਾਖੀ 75, ਪੰਨਾ 457) ਪੰਨਾ 461 ਦੀਆਂ ਆਖਰੀ 4 ਪੰਗਤੀਆਂ ਅਤੇ ਪੰਨਾ 462 ਦੀ ਪਹਿਲੀਆ 7 ਪੰਗਤੀਆਂ ਵਿੱਚ ਜੋ ਕੁਝ ਦਰਜ ਹੈ ਉਹ ਇਥੇ ਲਿਖਣਾ ਠੀਕ ਨਹੀਂ ਜਾਪਦਾ। ਇਸ ਸਾਖੀ ਵਿੱਚ ਅਖੌਤੀ ਬਾਲੇ ਨੇ ਗੁਰੂ ਨਾਨਕ ਜੀ ਨੂੰ ਚਰਿਤ੍ਰਹੀਣ ਸਾਬਿਤ ਕਰਨ ਦੀ ਕੋਝੀ ਹਰਕਤ ਕੀਤੀ ਹੈ। ਪਰ ਇਹ ਸਾਖੀ ਕੁਲਬੀਰ ਸਿੰਘ ਕੌੜਾ ਦੀ ਲਿਖਤ, ਤੇਸਿੱਖ ਵੀ ਨਿਗਲਿਆ ਗਿਆ ਦੇ ਪੰਨਾ 102 ਤੇ ਪੜ੍ਹੀ ਜਾ ਸਕਦੀ ਹੈ। ਅਖ਼ਬਾਰਾਂ ਰਾਹੀ ਜਾਣਕਾਰੀ ਮਿਲੀ ਹੈ ਕਿ ਡਾ ਗੁਰਬਚਨ ਕੌਰ ਦੀ ਇਸ ਪੁਸਤਕ ਤੇ ਪਾਬੰਦੀ ਲੱਗੀ ਹੋਈ ਸੀ ਪਰ ਭਾਸ਼ਾ ਵਿਭਾਗ ਵੱਲੋਂ 4-5 ਪੰਨੇ, ਜਿਨ੍ਹਾਂ ਤੇ ਇਤਰਾਜ਼ ਯੋਗ ਸਾਖੀ ਦਰਜ ਸੀ, ਪਾੜ ਦਿੱਤੇ ਗਏ ਸਨ ਅਤੇ ਕਿਤਾਬ ਵੇਚੀ ਜਾਂ ਰਹੀ ਸੀ। ਇਹ ਪੰਨੇ ਪਾੜਨ ਵਾਲੀ ਗੱਲ ਪਿਛਲੇ ਸਾਲ ਮੇਰੇ ਧਿਆਨ ਵਿਚ

ਆਈ ਸੀ। ਜਦੋਂ ਇਕ ਸੱਜਣ ਇਹ ਕਿਤਾਬ ਖਰੀਦ ਕੇ ਲਿਆਇਆ ਸੀ। ਜਦੋਂ ਉਸ ਨੇ ਇਹ ਵੇਖਿਆ ਕਿ ਇਸ ਕਿਤਾਬ ਵਿਚ ਕੁਝ ਪੰਨੇ ਗਾਇਬ ਹਨ ਤਾ ਉਸ ਨੇ ਮੇਰੇ ਨਾਲ ਸੰਪਰਕ ਕਰਕੇ ਪੁੱਛਿਆਂ ਕਿ ਤੁਹਾਡੇ ਵਾਲੀ ਕਿਤਾਬ ਵਿੱਚ ਇਹ ਪੰਨੇ ਹਨ ਜਾਂ ਨਹੀ? ਤਾਂ ਮੈਂ ਸਬੰਧਿਤ ਪੰਨਿਆਂ ਦੀ ਫ਼ੋਟੋਕਾਪੀ ਕਰਕੇ ਉਨ੍ਹਾਂ ਨੂੰ ਭੇਜੀ ਸੀ।

ਆਓ ਵੇਖੀਏ ਕਿ 'ਸਹਜ ਕੁ ਸਹਜ ' ਵਾਲੀ ਸਾਖੀ ਬਾਰੇ ਡਾ ਗੁਰਬਚਨ ਕੌਰ ਕੀ ਲਿਖ ਦੀ ਹੈ ਸਹਜ ਕੁ ਸਹਜ ਵਾਲੀ ਸਾਖੀ ਵਿਚ ਬਾਲਾ ਗੁਰੂ ਸਾਹਿਬ ਦਾ ਸ਼ਰੀਕ ਹੀ ਨਹੀਂ ਸਗੋਂ ਆਪਣੇ ਆਪ ਨੂੰ ਅਗਮ ਨਿਗਮ ਦੀ ਆਜਾਨਣ ਵਾਲੇ ਬ੍ਰਹਮਗਿਆਨੀ ਦੇ ਰੂਪ ਵਿਚ ਪੇਸ਼ ਕਰਦਾ ਹੈ। ਸਾਖੀ ਦੇ ਅੰਤਲੇ ਪੜਾ ਉੱਤੇ ਉਹ ਸ੍ਰੀ ਗੁਰੂ ਅੰਗਦ ਪਾਸੋਂ ਸ੍ਰੀ ਗੁਰੂ ਨਾਨਕ ਸਾਹਿਬ ਨਾਲ ਮਿਲਾਪ ਦੀ ਕਹਾਣੀ ਬਾਰੇਪੁੱਛਦਾ ਹੈ। ਉਹ ਦੱਸਦੇ ਹਨ ਕਿ ਮੈਂ ਕਾਂਗੜੇ ਜਾਂ ਰਿਹਾ ਸਾਂ ਕਿ ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਕੰਨਸੋਅਪਈ ਤੇ ਮੈਂ ਉਨ੍ਹਾਂ ਦੇ ਦਰਸ਼ਨਾਂ ਨੂੰ ਜਾ ਪਹੁੰਚਿਆ ਤੇ ਉਥੋਂ ਦਾ ਹੀ ਬਣਕੇ ਰਹਿ ਗਿਆ। ਪਰ ਭਾਈ ਬਾਲਾ ਇਸ ਬਿਆਨ ਉੱਤੇ ਇਤਬਾਰ ਨਹੀ ਕਰਦਾ ਬਲਕਿ ਸ੍ਰੀ ਗੁਰੂ ਅੰਗਦ ਸਾਹਿਬ ਦੇ ਅਤੀ ਗੁਪਤ ਭੇਦ ਜਾਨਣ ਦਾ ਦਾਅਵਾ ਕਰਦਾ ਹੈ, ਤਾਂ ਬਾਲੇ ਆਖਿਆ ਸ੍ਰੀ ਗੁਰੂ ਨਾਨਕ ਅਤੇ ਤਉ ਵਿਚਿ ਭਿੰਨ ਭੇਦੁ ਕੁਛੁ ਨਾਹੀ। ਅਤੇ ਗੁਰੂ ਨਾਨਕ ਮੈਥੋਂ ਪੜਦਾ ਕੋਈ ਨਾ ਹਾ ਰਖਦਾ। ਅਤੇ ਤੁਸਾਂ ਜੋ ਪੜਦਾ ਰਖਿਆ ਸੋ ਕੁਛੁ ਵਿਚਿ ਘਾਟਾਛੁ ਸਾਡਿਠਾ ਹੋਸੀ ਤਾਂ ਤੁਸਾ ਅਸਾ ਪਾਸੋ ਪੜਦਾ ਰਖਿਆ ਤਾਂ ਸ੍ਰੀ ਗੁਰੂ ਅੰਗਦ ਕਹਿਆ ਭਾਈ ਬਾਲਾ ਜੋ ਤੁਸਾ ਪਾਸੋ ਅਸਾ ਪੜਦਾ ਰਖਿਆ ਹੈ ਸੋ ਤੁਸੀ ਜਾ ਹਰ ਕਰੋ। ਤੇ ਫੇਰ ਸ੍ਰੀ ਗੁਰੂ ਅੰਗਦ ਸਾਹਿਬ ਦੇ ਆਪਣੇ ਮੂੰਹੋਂ ਸ੍ਰੀ ਗੁਰੂ ਨਾਨਕ ਸਾਹਿਬ ਦੇ ਆਚਰਣ ਨੂੰ ਦੂਸ਼ਿਤ ਕਰਨ ਵਾਲੇ ਐਸੇ ਸ਼ਬਦ ਅਖਵਾਉਂਦਾ ਹੈ, ਜਿਨ੍ਹਾਂ ਨੂੰ ਇਥੇ ਲਿਖਣ ਨੂੰ ਜੀ ਨਹੀਂ ਕਰਦਾ। ਸਾਧਾਰਣ ਤੋਂ ਸਾਧਾਰਣ ਬੁੱਧੀ ਵਾਲੇ ਮਨੁੱਖ ਨੂੰ ਵੀ ਇਸ ਕਥਾ ਦੇ ਸੌ ਫੀਸਦੀ ਬਨਾਵਟੀ ਹੋਣ ਬਾਰੇ ਕੋਈ ਸ਼ੱਕ-ਸ਼ੁਬਾ ਨਹੀਂ ਹੋ ਸਕਦਾ। (ਪੰਨਾ 70)

ਡਾ ਗੁਰਬਚਨ ਕੌਰ ਤਾਂ ਲਿਖਦੀ ਹੈ, ਸਾਧਾਰਣ ਤੋਂ ਸਾਧਾਰਣ ਬੁੱਧੀ ਵਾਲੇ ਮਨੁੱਖ ਨੂੰ ਵੀ ਇਸ ਕਥਾ ਦੇ ਸੌ ਫੀਸਦੀ ਬਨਾਵਟੀ ਹੋਣ ਬਾਰੇ ਕੋਈ ਸ਼ੱਕ-ਸ਼ੁਬਾ ਨਹੀਂ ਹੋ ਸਕਦਾ। ਪਰ ਹੈਰਾਨੀ ਦੀ ਗੱਲ ਹੈ ਕਿ ਅੱਜ ਆਪਣੇ ਆਪ ਨੂੰ ਬੁੱਧੀ ਜੀਵੀ ਅਖਵਾਉਣ ਵਾਲਿਆਂ ਨੂੰ ਸ਼ਾਇਦ ਇਸ ਗੱਲ ਦੀ ਸਮਝ ਨਹੀਂ ਆਈ ਤਾਂ ਹੀ ਤਾਂ ਉਨ੍ਹਾਂ ਨੇ ਬਾਲੇਵਾਲੀ ਜਨਮ ਸਾਖੀ ਨੂੰ ਫੂਕਣ ਦੀ ਥਾਂ, ਇਸ ਪੁਸਤਕ ਨੂੰ ਹੀ ਫੂਕ ਦਿੱਤਾ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਸਹਿਜ ਕੁ ਸਹਿਜ ਵਾਲੀ ਸਾਖੀ ਬਹੁਤ ਹੀ ਇਤਰਾਜ਼ ਯੋਗ ਹੈ। ਇਹ ਸਾਖੀ ਗੁਰਬਚਨ ਕੌਰ ਨੇ ਤਾਂ ਨਹੀਂ ਘੜੀ, ਇਹ ਤਾਂ ਬਾਲੇ ਵਾਲੀ ਜਨਮ ਸਾਖੀ ਦਾ ਭਾਗ ਹੈ। ਗੁਰਬਚਨ ਕੌਰ ਦੀ ਪੁਸਤਕ ਨੂੰ ਫੂਕਣ ਨਾਲ ਤਾਂ ਭਾਈ ਬਾਲੇਵਾਲੀ ਜਨਮ ਸਾਖੀ ਨੂੰ ਕੋਈ ਫਰਕ ਨਹੀਂ ਪੈਣ ਲੱਗਾ। ਪੁਸਤਕਾਂ ਸਾੜਨਾ ਇਕ ਅਸਭਿਅਕ ਕਾਰਵਾਈ ਹੈ ਜੋ ਸਭਿਅਕ ਨਾਗਰਿਕਾਂ ਨੂੰ ਸ਼ੋਭਾ ਨਹੀਂ ਦਿੰਦੀ। ਭਾਸ਼ਾ ਵਿਭਾਗ ਪੰਜਾਬ ਦੇ ਨਿਰਦੇਸ਼ਕ ਅਤੇ ਪੰਜਾਬ ਸਰਕਾਰ ਦੇ ਮੰਤਰੀ ਵੱਲੋਂ ਅਜਿਹਾ ਕਰਨਾ ਹੋਰ ਵੀ ਮੰਦ ਭਾਗਾ ਹੈ। ਅਜਿਹੀਆਂ ਕਾਰਵਾਈਆਂ ਦਾ ਹਮੇਸ਼ਾ ਹੀ ਉਲਟਾ ਅਸਰ ਹੁੰਦਾ ਹੈ। ਜਿਨ੍ਹਾਂ ਲੋਕਾਂ ਨੂੰ ਕੋਈ ਚਿੱਤ ਚੇਤਾ ਵੀ ਨਹੀਂ ਸੀ ਕਿ ਗੁਰੂ ਨਾਨਕ ਸਾਹਿਬ ਦੀ ਸ਼ਾਨ ਵਿਚ ਅਜਿਹੇਘਟੀਆ ਵਿਚਾਰ ਵੀ ਪ੍ਰਗਟ ਕੀਤੇ ਹੋਏ ਹਨ, ਉਨ੍ਹਾਂ ਵਿੱਚ ਵੀ ਇਸ ਬਾਰੇ ਜਾਨਣ ਦੀ ਉਤਸੁਕਤਾ ਪੈਦਾ ਹੋਣੀ ਸੁਭਾਵਕ ਹੈ।

ਡਾ ਗੁਰਬਚਨ ਕੌਰ ਨੇ ਤਾਂ ਅਖੌਤੀ ਬਾਲੇ ਅਤੇ ਉਸਦੀ ਜਨਮ ਸਾਖੀ ਦੀ ਅਸਲੀਅਤ ਤੋਂ ਜਾਣੂ ਕਰਵਾਇਆ ਸੀ। ਇਸ ਲਈ ਡਾ ਗੁਰਬਚਨ ਕੌਰ ਦੋਸ਼ੀ ਕਿਵੇਂ ਹੈ ਕਿ ਉਨ੍ਹਾਂ ਦੀ ਕਿਤਾਬ ਨੂੰ ਸਾੜਿਆ ਗਿਆ ਹੈ? ਡਾ ਗੁਰਬਚਨ ਕੌਰ ਨੇ ਤਾ ਸਚਾਈ ਨੂੰ ਹੀ ਪੇਸ਼ ਕੀਤਾ ਸੀ। ਕੀ ਅੱਗੋਂ ਤੋਂ ਕੋਈ ਖੋਜਾਰਥੀ ਸੱਚ ਦੀ ਖੋਜ ਕਰਕੇ ਪੇਸ਼ ਕਰਨ ਦਾ ਹੌਂਸਲਾ ਕਰੇਗਾ? ਅਖ਼ਬਾਰੀ ਖ਼ਬਰਾਂ ਮੁਤਾਬਕ ਭਾਸ਼ਾ ਵਿਭਾਗ ਵੱਲੋਂ 500 ਕਾਪੀਆਂ ਸਾੜੀਆਂ ਗਈਆਂ ਹਨ। ਇਸ ਕਿਤਾਬ ਵਿੱਚ ਦਰਜ ਜਾਣਕਾਰੀ ਮੁਤਾਬਿਕ 1987 ਵਿੱਚ 1000 ਕਾਪੀਆਂ ਛਾਪੀਆਂ ਗਈਆਂ ਸਨ। ਇਸ ਹਿਸਾਬ ਨਾਲ 500 ਕਾਪੀਆਂ ਤਾਂ ਲਾਇਬ੍ਰੇਰੀਆਂ ਦਾ ਸ਼ਿੰਗਾਰ ਬਣ ਚੁਕੀਆਂ ਹਨ ਤਾਂ ਅੱਜ ਕਿਤਾਬਾਂ ਫੂ-ਕਣ ਦਾ ਕੀ ਫਾਇਦਾ? ਇਸ ਮਸਲੇ ਦਾ ਹੱਲ ਤਾਂ ਅਖੌਤੀ ਬਾਲੇਵਾਲੀ ਜਨਮ ਸਾਖੀ ਦਾ ਖੁਰਾ ਖੋਜ ਮਿਟਾਉਣ ਨਾਲ ਹੀ ਹੋਵੇਗਾ। ਕੀ ਸਾਡੇ ਬੁੱਧੀਜੀਵੀ ਅਜੇਹਾ ਕਰਨ ਦਾ ਹੌਸਲਾ ਕਰਨਗੇ ਜਾਂ ਸਿਰਫ ਤਨਖਾਹਾਂ ਲੈਣ ਅਤੇ ਨੌਕਰੀਆਂ ਬਚਾਉਣ ਤਾਈ ਹੀ ਸੀਮਤ ਰਹਿਣਗੇ?

—0—

# ਸਿੱਖ ਧਰਮ ਦੀ ਹੋਂਦ, ਵਿਲੱਖਣਤਾ ਅਤੇ ਕੌਮੀ ਸਰੂਪ

*ਇੰਜ: ਜਸਵੰਤ ਸਿੰਘ*

ਸੋਲ੍ਹਵੀਂ ਤੇ ਸਤਾਰਵੀਂ ਸਦੀ ਵਿੱਚ ਪੰਜਾਬ ਦੀ ਧਰਤੀ ਤੇ, ਗੁਰਮਤਿ ਅਥਵਾ ਸਿੱਖ ਵਿਚਾਰਧਾਰਾ ਦੀ ਲਹਿਰ ਚਲੀ ਜਿਸ ਦੇ ਫਲਸਰੂਪ ਇਕ ਸੰਪੂਰਨ ਧਰਮ ਦਾ ਰੂਪ ਨਿੱਖੜ ਕੇ ਸਾਹਮਣੇ ਆਇਆ। ਗੁਰੂ ਨਾਨਕ ਦੇਵ ਜੀ ਨੇ ਸਮਾਜ ਵਿੱਚ ਆਈ ਬਹੁਪੱਖੀ ਗਿਰਾਵਟ ਦੇਖ ਕੇ "ਨਾ ਕੋ ਹਿੰਦੂ, ਨਾ ਕੋ ਮੁਸਲਮਾਨ" ਕਹਿ ਕੇ ਪਰਿਵਰਤਨ ਦਾ ਨਾਹਰਾ ਲਾਇਆ ਅਤੇ ਮਨੁੱਖ ਦੇ ਪੁਨਰ-ਨਿਰਮਾਣ ਲਈ, ਧਰਮ ਦੇ ਪੁਰਾਣੇ ਰੂਪ ਨੂੰ ਤੋੜ ਕੇ ਇਕ ਨਵਾਂ ਗਤੀਸ਼ੀਲ ਸਰੂਪ ਸਾਹਮਣੇ ਲਿਆਂਦਾ ਜਿਸ ਦੇ ਫਲਸਰੂਪ ਇਕ ਨਿਆਰਾ ਤੇ ਸੰਪੂਰਨ ਸਿੱਖ ਧਰਮ ਹੋਂਦ ਵਿੱਚ ਆਇਆ। ਇਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿੱਥੇ ਆਦਿ ਗ੍ਰੰਥ ਦੀ ਨੀਂਹ ਰੱਖੀ ਉਥੇ ਇੱਕ ਸੰਪੂਰਨ ਸਿੱਖ ਧਰਮ ਦੀ ਨੀਂਹ ਰੱਖੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬ੍ਰਾਹਮਣਵਾਦ ਦੀ ਜਾਤਪਾਤ ਦੀ ਪ੍ਰਣਾਲੀ ਨੂੰ ਰੱਦ ਕਰ ਦਿੱਤਾ ਅਤੇ ਸਾਰੀ ਮਾਨਵਤਾ ਨੂੰ ਬਰਾਬਰੀ ਦਾ ਦਰਜਾ ਦੇ ਕੇ ਛੋਟੀ ਜਾਤ ਦੇ ਲੋਕਾਂ ਵਿੱਚ ਇਕ ਸਨਮਾਨ ਭਰੀ ਜ਼ਿੰਦਗੀ ਜੀਉਣ ਦਾ ਜਜ਼ਬਾ ਪੈਦਾ ਕੀਤਾ। ਹਿੰਦੂ ਧਰਮ ਵਿੱਚ ਵਿਅਕਤੀ ਦੀ ਅਗਵਾਈ ਲਈ ਦੇਵ-ਪ੍ਰਣਾਲੀ ਸੀ ਪਰ ਗੁਰਮਤਿ ਨੇ ਪਰਮਸ਼ਕਤੀ, ਅਕਾਲਪੁਰਖ ਦੀ ਘਟ ਘਟ ਵਸਦੀ ਜ਼ਾਹਰਾ ਹਕੀਕਤ ਨੂੰ ਇਸ ਦੀ ਅਗਵਾਈ ਲਈ ਸਾਰਥਿਕ ਦੱਸਿਆ। ਗੁਰੂ ਨਾਨਕ ਦੇਵ ਜੀ ਨੇ ਬੜੇ ਪਿਆਰ ਨਾਲ ਲੋਕਾਂ ਨੂੰ ਸਮਝਾਇਆ ਕਿ ਪੱਥਰ, ਡੁੱਬਣ ਦੀ ਪ੍ਰਵਿਰਤੀ ਨਹੀਂ ਤਿਆਗ ਸਕਦਾ ਤਾਂ ਪੱਥਰਾਂ ਦੀਆਂ ਮੂਰਤੀਆਂ ਇਨਸਾਨ ਨੂੰ ਕਿਵੇਂ ਤਾਰ ਸਕਦੀਆਂ ਹਨ।

*ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥*
*ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ॥*

(ਆਦਿ ਗ੍ਰੰਥ, ਅੰਗ 637)

ਬ੍ਰਾਹਮਣੀ ਵਿਚਾਰਧਾਰਾ ਔਰਤ ਦੇ ਅਧਿਕਾਰਾਂ ਨੂੰ ਪ੍ਰਵਾਨ ਨਹੀਂ ਕਰਦੀ ਜਦਕਿ ਗੁਰੂ ਨਾਨਕ ਦੇਵ ਜੀ ਨੇ ਇਸਤਰੀ ਨੂੰ ਮਨੁੱਖ ਸਮਾਜ ਦਾ ਧੁਰਾ ਦੱਸਿਆ। ਗੁਰੂ ਸਾਹਿਬ ਨੇ ਪਿਆਰ ਨਾਲ ਸਮਝਾਉਂਦਿਆਂ ਬਚਨ ਕੀਤੇ ਕਿ:

***ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥***
***ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ॥***

(ਆਦਿ ਗ੍ਰੰਥ, ਅੰਗ 473)

ਇਸੇ ਤਰ੍ਹਾਂ ਹੋਰ ਕਈ ਧਾਰਮਿਕ ਅਤੇ ਸਮਾਜਿਕ ਪੱਖੋਂ, ਸਿੱਖ ਧਰਮ ਵਿੱਚ ਬਾਕੀ ਧਰਮਾਂ ਨਾਲੋਂ ਵਿਲੱਖਣਤਾ ਦੇਖਣ ਨੂੰ ਮਿਲਦੀ ਹੈ।

ਸਿੱਖ ਧਰਮ, ਹਿੰਦੂ ਮੱਤ, ਇਸਲਾਮ ਅਤੇ ਈਸਾਈ ਮੱਤ ਆਦਿ ਵਾਂਗ ਇਕ ਸੁਤੰਤਰ ਧਰਮ ਹੈ ਅਤੇ ਇਸ ਦੀ ਵਿਚਾਰਧਾਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਬਾਕੀ ਧਰਮਾਂ ਦੀ ਵਿਚਾਰਧਾਰਾ ਤੋਂ ਭਿੰਨ ਚਲੀ ਆ ਰਹੀ ਹੈ। ਸਿੱਖ ਧਰਮ ਦੇ ਇੱਕ ਸੁਤੰਤਰ ਧਰਮ ਹੋਣ ਦੀ ਪੁਸ਼ਟੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਤੋਂ ਵੀ ਹੋ ਜਾਂਦੀ ਹੈ:

**ਏਕੁ ਗੁਸਾਈ ਅਲਹੁ ਮੇਰਾ॥**
**ਹਿੰਦੂ ਤੁਰਕ ਦੁਹਾਂ ਨੇਬੇਰਾ॥੧॥ ਰਹਾਉ॥**
**ਹਜ ਕਾਬੈ ਜਾਉ ਨ ਤੀਰਥ ਪੂਜਾ॥**
**ਏਕੋ ਸੇਵੀ ਅਵਰੁ ਨ ਦੂਜਾ॥**
**ਪੂਜਾ ਕਰਉ ਨ ਨਿਵਾਜ ਗੁਜਾਰਉ॥**
**ਏਕ ਨਿਰੰਕਾਰ ਲੈ ਰਿਦੈ ਨਮਸਕਾਰਉ॥**
**ਨਾ ਹਮ ਹਿੰਦੂ ਨਾ ਮੁਸਲਮਾਨ॥**
**ਅਲਹ ਰਾਮ ਕੇ ਪਿੰਡੁ ਪਰਾਨ॥4॥3॥**

(ਆਦਿ ਗ੍ਰੰਥ, ਅੰਗ 1136)

ਸਿੱਖ ਧਰਮ ਦੇ ਦੂਜੇ ਨਾਨਕ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬ੍ਰਾਹਮਣੀ ਵਰਗ ਰਾਹੀਂ ਵਰਤੀ ਜਾਂਦੀ ਸੰਸਕ੍ਰਿਤ ਬੋਲੀ 'ਤੇ ਦੇਵ ਨਾਗਰੀ ਲਿੱਪੀ ਦੀ ਥਾਂ ਪੰਜਾਬੀ ਬੋਲੀ 'ਤੇ ਗੁਰਮੁੱਖੀ ਲਿੱਪੀ ਦਾ ਪ੍ਰਚਾਰ ਕੀਤਾ। ਸਿੱਖ ਕੌਮ ਦੇ ਧਾਰਮਿਕ ਗ੍ਰੰਥ ਪੰਜਾਬੀ ਭਾਸ਼ਾ ਵਿੱਚ ਲਿਖੇ ਗਏ ਹਨ ਜੋ ਪੰਜਾਬ ਦੀ ਮਾਂ ਬੋਲੀ ਹੈ। ਗੁਰੂ ਅਮਰਦਾਸ ਜੀ ਨੇ ਸਿੱਖ ਧਰਮ ਨੂੰ ਜੱਥੇਬੰਦ ਕੀਤਾ

ਅਤੇ ਇਸ ਦੇ ਪ੍ਰਚਾਰ ਲਈ ਬਾਈ ਮੰਜਿਆਂ ਦੀ ਸਥਾਪਨਾ ਕੀਤੀ। ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਸਮਾਜ ਨੂੰ ਆਦਿ ਗ੍ਰੰਥ 'ਸ਼ਬਦ ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੋੜਿਆ ਜਿਸ ਵਿੱਚ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਤੋਂ ਇਲਾਵਾ ਵੱਖ-ਵੱਖ ਧਰਮਾਂ ਅਤੇ ਇਲਾਕਿਆਂ ਦੀ ਪ੍ਰਤੀਨਿਧਤਾ ਕਰਦੇ 15 ਭਗਤ ਅਤੇ 11 ਭੱਟ ਸਾਹਿਬਾਨ ਦੀ ਬਾਣੀ ਵੀ ਦਰਜ ਹੈ। ਇਸ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਬਿ ਜੀ ਦਾ ਸਰਵ-ਧਰਮ ਗ੍ਰੰਥ ਦੇ ਰੂਪ ਵਿੱਚ ਸਤਿਕਾਰ ਕਰਨਾ, ਸੱਚ ਦੀ ਸਹੀ ਪਹਿਚਾਣ ਹੈ ਅਤੇ ਇਹ ਸਰਵ-ਧਰਮ ਗ੍ਰੰਥ, ਇੱਕ ਸੱਚੇ ਭਾਈਚਾਰੇ ਦਾ ਪ੍ਰਤੀਕ ਹੈ।

ਬਾਕੀ ਧਰਮਾਂ ਦੇ ਅਲੱਗ ਅਲੱਗ ਕਲੰਡਰਾਂ ਵਾਂਗ ਸਿੱਖ ਧਰਮ ਦਾ ਆਪਣਾ ਨਾਨਕਸ਼ਾਹੀ ਕਲੰਡਰ ਹੈ ਜੋ ਸਿੱਖ ਧਰਮ ਦੀਆਂ ਧਾਰਮਿਕ ਅਤੇ ਸਮਾਜਿਕ ਲੋੜਾਂ ਪੂਰੀਆਂ ਕਰਨ ਦੇ ਸਮਰੱਥ ਹੈ। ਇਸੇ ਤਰ੍ਹਾਂ ਹਰ ਧਰਮ ਦੇ ਆਪਣੇ ਅਲੱਗ ਧਾਰਮਿਕ ਗ੍ਰੰਥ ਹਨ। ਹਿੰਦੂ ਧਰਮ ਦੇ ਧਾਰਮਿਕ ਗ੍ਰੰਥ, ਰਾਮਾਇਣ, ਗੀਤਾ ਅਤੇ ਮਹਾਭਾਰਤ ਹਨ, ਜਿਨ੍ਹਾਂ ਦਾ ਸਤਿਕਾਰ ਹੈ। ਸਿੱਖ ਧਰਮ ਦੇ ਧਾਰਮਿਕ ਗ੍ਰੰਥ, ਆਦਿ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਜਿਨ੍ਹਾਂ ਨੂੰ ਸਿੱਖ ਕੌਮ ਦੇ ਜੁਗੋ ਜੁਗ ਅਟੱਲ ਗੁਰੂ ਹੋਣ ਦਾ ਮਾਣ ਪ੍ਰਾਪਤ ਹੈ।

ਉਪਰੋਕਤ ਅੰਕੜਿਆਂ ਅਤੇ ਵਿਸ਼ੇਸ਼ ਤੌਰ ਤੇ ਗੁਰਬਾਣੀ ਦੇ ਹਵਾਲਿਆਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਸਿੱਖ ਧਰਮ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ, ਬਾਕੀ ਧਰਮਾਂ ਤੋਂ ਅਲੱਗ ਹੋ ਕਰਕੇ ਇੱਕ ਸੰਪੂਰਨ ਧਰਮ ਹੈ ਅਤੇ ਇਸ ਨੂੰ ਮੰਨਣ ਵਾਲੇ ਸਿੱਖ, ਹਿੰਦੂ ਸਮਾਜ ਦਾ ਹਿੱਸਾ ਨਹੀਂ ਬਲਕਿ ਇੱਕ ਅਲੱਗ ਕੌਮ ਹੈ।

ਸਿੱਖ ਕੌਮ ਅੱਜ ਤੋਂ ਤਕਰੀਬਨ ਡੇਢ ਸੌ ਸਾਲ ਪਹਿਲਾਂ ਪੁਰਾਣ (undivided) ਪੰਜਾਬ ਵਿੱਚ, ਇੱਕ ਵਿਸ਼ਾਲ ਅਤੇ ਕੁਸ਼ਲ ਰਾਜ ਦੀ ਵਾਰਸ ਸੀ। ਮਹਾਰਾਜਾ ਰਣਜੀਤ ਸਿੰਘ ਦਾ ਨਾਮ ਅੱਜ ਵੀ ਬੱਚੇ-ਬੱਚੇ ਦੀ ਜ਼ਬਾਨ ਤੋਂ ਸੁਣਿਆ ਜਾ ਸਕਦਾ ਹੈ। ਸਿੱਖਾਂ ਦੀ ਕੁੱਲ ਆਬਾਦੀ ਦੋ ਕਰੋੜ ਦੇ ਲਗਭਗ ਹੈ ਜਿਸ ਦਾ ਤਕਰੀਬਨ 3/4 ਹਿੱਸਾ ਕਿੱਲੇ ਪੰਜਾਬ ਵਿੱਚ ਵਸਦਾ ਹੈ। ਸਿੱਖ ਕੌਮ ਵਿਚੋਂ ਭਾਰਤ ਦੇ ਪਹਿਲੇ ਰਾਸ਼ਟਰਪਤੀ ਸਵਰਗਵਾਸੀ ਗਿਆਨੀ ਜੈਲ ਸਿੰਘ ਸਨ ਅਤੇ ਸਾਬਕਾ ਪ੍ਰਧਾਨਮੰਤਰੀ ਡਾ. ਮਨਮੋਹਨ ਸਿੰਘ ਜੀ ਦੇਸ਼ ਦੀ ਸੇਵਾ ਕਰ ਚੁੱਕੇ ਹਨ। ਭਾਰਤ ਦੇਸ਼ ਦੀ ਮਹਾਨ ਫੌਜ਼ ਦੇ ਸਾਬਕਾ ਮੁੱਖੀ ਹੋਣ ਦਾ ਮਾਣ ਜਨਰਲ ਜੇ.ਜੇ. ਸਿੰਘ ਦੇ ਬਲਵਾਨ ਵਿਅਕਤਿਤਵ ਨੂੰ ਪ੍ਰਾਪਤ ਹੈ। ਇਸ ਤੋਂ ਇਲਾਵਾ ਅਨੇਕਾਂ ਸਿੱਖ, ਉੱਚ ਪੱਧਰੀ ਪਦਵੀ ਤੇ ਦੇਸ਼ ਦੀ ਸੇਵਾ ਕਰ ਰਹੇ ਹਨ।

ਭਾਰਤ ਦੀ ਆਜ਼ਾਦੀ ਵਿੱਚ, ਸਿੱਖ ਕੌਮ ਨੇ ਸਭ ਨਾਲੋਂ ਵੱਧ ਯੋਗਦਾਨ ਪਾਇਆ ਹੈ। ਡਾ. ਪਟਾਭਾਈ ਰਾਮਈਆ, ਜਿਸ ਨੇ ਕਾਂਗਰਸ ਦਾ ਇਤਿਹਾਸ ਲਿਖਿਆ ਹੈ, ਨੇ ਸਿੱਖਾਂ ਵਲੋਂ ਆਜ਼ਾਦੀ ਦੀ ਲਹਿਰ ਵਿੱਚ ਪਾਏ ਗਏ ਯੋਗਦਾਨ ਬਾਰੇ ਅੰਕੜੇ ਦਿੱਤੇ ਹਨ ਜੋ ਅਪ੍ਰੈਲ 2005 ਦੇ ਸਿੱਖ ਫੁਲਵਾੜੀ ਮੈਗਜ਼ੀਨ ਵਿੱਚ ਇਸ ਪ੍ਰਕਾਰ ਪਬਲਿਸ਼ ਹੋਏ ਹਨ।

| ਨੰ: ਵੇਰਵਾ | ਕੁੱਲ | ਸਿੱਖ | ਗੈਰ ਸਿੱਖ |
|---|---|---|---|
| 1. ਫਾਂਸੀ ਤੇ ਚੜ੍ਹੇ | 121 | 93 | 28 |
| 2. ਕਾਲੇ ਪਾਣੀ ਤੇ ਉਮਰ ਕੈਦ ਕੱਟੀ | 2646 | 2147 | 499 |
| 3. ਕੂਕਾ ਲਹਿਰ ਦੇ ਸ਼ਹੀਦ | 91 | 91 | |
| 4. ਬਜਬਜ ਘਾਟ ਤੇ ਸ਼ਹੀਦ ਹੋਏ | 113 | 67 | 46 |

ਉਪਰੋਕਤ ਅੰਕੜਿਆਂ ਅਨੁਸਾਰ ਭਾਰਤ ਦੀ ਆਜ਼ਾਦੀ ਦੀ ਜੰਗ ਵਿੱਚ ਸਿੱਖਾਂ ਵਲੋਂ ਪਾਇਆ ਯੋਗਦਾਨ 81 ਫੀਸਦੀ ਬਣਦਾ ਹੈ ਜਦਕਿ ਸਿੱਖ ਸਾਰੇ ਭਾਰਤ ਦੀ ਆਬਾਦੀ ਦਾ ਤਕਰੀਬਨ 1.75 ਫੀਸਦੀ ਹਨ।

ਰਾਜਨੀਤੀ ਵਿਗਿਆਨੀਆਂ ਵਲੋਂ, ਕੌਮ ਬਾਰੇ ਜੋ ਸਿਧਾਂਤ ਅਧਾਰ ਹੁਣ ਤੱਕ ਮਿੱਥੇ ਹਨ, ਸਿੱਖ ਕੌਮ ਉਨ੍ਹਾਂ ਤੇ ਪੂਰਾ ਉੱਤਰਦੀ ਹੈ, ਸਗੋਂ ਸਿੱਖ ਕੌਮ ਵਿਸ਼ਵ ਲਈ ਸਾਰੀਆਂ ਕੌਮਾਂ ਦੇ ਮੁਕਾਬਲੇ ਕੁਝ ਵਿਸ਼ੇਸ਼ ਗੁਣਾਂ ਦੀ ਮਾਲਕ ਹੈ। ਸਿੱਖ ਧਰਮ ਦੇ ਸਾਰੇ ਗੁਰੂ ਸ਼ਾਹਿਬਾਨ ਨੇ ਸਮਾਜ ਸੁਧਾਰ ਲਈ ਸਾਰਥਿਕ ਯਤਨ ਕੀਤੇ। ਸੰਗਤ ਅਤੇ ਪੰਗਤ ਦੀ ਮਰਯਾਦਾ ਨੂੰ ਅਮਲੀ ਰੂਪ ਦੇ ਕੇ, ਗਰੀਬ-ਅਮੀਰ ਅਤੇ ਛੋਟੀ-ਵੱਡੀ ਜਾਤੀ ਦੇ ਲੋਕਾਂ ਨੂੰ ਧਾਰਮਿਕ ਅਤੇ ਸਮਾਜਿਕ ਪੱਖੋਂ ਬਰਾਬਰੀ ਦੇ ਹੱਕ ਦਿਲਵਾਏ। ਸ੍ਰੀ ਗੁਰੂ ਅਮਰਦਾਸ ਜੀ ਨੇ ਸਤੀ ਦੀ ਰਸਮ ਨੂੰ ਖਤਮ ਕਰਕੇ, ਸਮਾਜ ਦੀ ਸੱਭ ਤੋਂ ਘ੍ਰਿਣੀ ਰਸਮ ਨੂੰ ਖਤਮ ਕੀਤਾ ਅਤੇ ਇਸਤਰੀ ਵਰਗ ਨੂੰ ਜੀਵਨ ਦੇ ਸਾਰੇ ਮਾਨਵੀ

ਅਧਿਕਾਰ ਦਿਲਵਾਏ। ਇਸੇ ਤਰ੍ਹਾਂ ਸਿੱਖ ਕੌਮ ਦੇ ਗੁਰੂ ਸਾਹਿਬਾਨ ਨੇ ਹੋਰ ਕਈ ਉਪਰਾਲੇ ਕਰਕੇ ਸਮਾਜ ਨੂੰ ਉੱਚੀ ਪੱਧਰ ਤੇ ਲਿਆ ਖੜਾ ਕੀਤਾ ਜੋ ਇਕ ਬੇਮਿਸਾਲ ਕ੍ਰਾਂਤੀ ਅਤੇ ਸਾਰੀ ਮਾਨਵਤਾ ਦੀ ਸੱਚੀ ਸੇਵਾ ਹੈ।

ਸਿੱਖਾਂ ਦੀ ਦੇਸ਼ ਪ੍ਰਤੀ ਸੇਵਾ ਅਤੇ ਆਜ਼ਾਦੀ ਲਈ ਕੀਤੀਆਂ ਕੁਰਬਾਨੀਆਂ ਦਾ ਮੁਲਅੰਕਣ ਕੀਤਾ ਜਾਵੇ ਤਾਂ ਸਿੱਟਾ ਇਹ ਨਿਕਲਦਾ ਹੈ ਕਿ ਜਿਸ ਸਿੱਖ ਕੌਮ ਨੇ ਭਾਰਤ ਦੀ ਆਜ਼ਾਦੀ ਵਿੱਚ 81 ਫੀਸਦੀ ਯੋਗਦਾਨ ਪਾ ਕੇ, ਵਿਸ਼ਵ ਵਿੱਚ, ਭਾਰਤ ਦੇਸ਼ ਦੀ ਪਹਿਚਾਣ ਬਣਾਈ, ਉਸੇ ਦੇਸ਼ ਦੇ ਸੰਵਿਧਾਨ ਵਿੱਚ, ਸਿੱਖ ਕੌਮ ਦੀ, ਵੱਖਰੀ ਕੌਮ ਦੇ ਰੂਪ ਵਿੱਚ ਪਹਿਚਾਣ ਅੱਜ ਤੱਕ ਨਹੀਂ ਹੋ ਸਕੀ। ਭਾਰਤ ਦੀ ਆਜ਼ਾਦੀ ਤੋਂ ਵੀ ਪਹਿਲਾਂ, ਸਿੱਖ ਕੌਮ ਨੇ ਪੁਰਾਣੇ ਪੰਜਾਬ ਵਿੱਚ ਸਿੱਖ ਰਾਜ ਦੀ ਸਥਾਪਣਾ ਕੀਤੀ ਜਿਸ ਤੇ ਸਾਰੇ ਆਜ਼ਾਦ ਭਾਰਤ ਨੂੰ ਮਾਣ ਪ੍ਰਾਪਤ ਹੈ। ਇਸ ਪ੍ਰਕਾਰ ਸਿੱਖ ਕੌਮ ਭਾਰਤ ਦਾ ਗੌਰਵ ਹੈ ਅਤੇ ਭਾਰਤ ਦੇ ਸੰਵਿਧਾਨ ਵਿੱਚ ਸਿੱਖ ਕੌਮ ਨੂੰ ਵੱਖਰੀ ਕੌਮ ਦੇ ਰੂਪ ਵਿੱਚ ਮਾਨਤਾ ਦੇਣ ਨਾਲ ਭਾਰਤ ਦੇ ਗੌਰਵ ਨੂੰ ਹੋਰ ਵੀ ਬਲ ਮਿਲਦਾ ਹੈ।

ਭਾਰਤ ਸਾਡਾ ਦੇਸ਼ ਮਹਾਨ, ਸਿੱਖ ਕੌਮ ਹੈ ਇਸ ਦੀ ਸ਼ਾਨ।

75892-64221

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**

**ਇਸ 'ਤੇ ਮਾਣ ਕਰੋ।**

**ਪੰਜਾਬੀ ਬੋਲੋ,**

**ਪੰਜਾਬੀ ਪੜ੍ਹੋ,**

**ਪੰਜਾਬੀ ਲਿਖੋ,**

**ਪੰਜਾਬੀ ਦਾ ਸਨਮਾਨ ਕਰੋ।**

ਸਫਾ 24 ਦਾ ਬਾਕੀ

ਇਤਿਹਾਸ ਠੀਕ ਅਤੇ ਸਮੇਂ ਸਿਰ ਲਿੱਖਣ ਤੋਂ ਵਾਂਝੇ ਰਹੇ ਹਨ। ਗੁਰੂ ਅਰਜਨ ਦੇਵ ਜੀ ਨੇ ਆਪਣੀ ਸੂਝ ਬੂਝ ਨਾਲ ਗੁਰਮਤਿ ਸਾਹਿਤ ਇੱਕਠਾ ਕੀਤਾ। ਗੁਰੂ ਰਾਮਦਾਸ ਜੀ ਦੀ ਗੱਦੀ ਨਸ਼ੀਨੀ ਵੇਲੇ ਭਾਈ ਮੋਹਨ ਜੀ ਪਾਸ ਜੋ ਪੋਥੀਆਂ ਸਨ, ਉਹ ਸੈਂਚੀਆਂ ਲੈ ਕੇ ਗੋਇੰਦਵਾਲ ਜਾ ਬੈਠੇ ਜਿਨ੍ਹਾਂ ਨੂੰ ਬੜੀ ਨਿਮਰਤਾ ਨਾਲ ਉਨ੍ਹਾਂ ਤੋਂ ਲਿਆ ਗਿਆ ਸੀ। ਗੁਰੂ ਗੋਬਿੰਦ ਸਿੰਘ ਜੀ ਪਾਸ ਜੋ ਉਪੱਲਭਦ ਸਾਹਿਤ ਸੀ ਉਹ ਸਾਰਾ ਆਨੰਦਪੁਰ ਛੱਡਣ ਵੇਲੇ ਸਰਸਾ ਨਦੀ ਦੀ ਭੇਂਟ ਹੋ ਗਿਆ ਸੀ। ਇਸ ਵਿਚ ਸੰਦੇਹ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀਆਂ ਸਾਡੇ ਪਾਸ ਨਿਰਵਿਵਾਦ ਇਤਿਹਾਸਕ ਸੋਮਾ ਹਨ। ਆਸਾ ਦੀ ਵਾਰ, ਬਾਬਰਵਾਣੀ ਆਦਿ ਵਿਚ ਦਿੱਤੇ ਪ੍ਰਮਾਣੀਕ ਹਵਾਲਿਆਂ ਤੇ ਕਿੰਤੂ ਕਰਨ ਦੀ ਕੋਈ ਗੁੰਜਾਇਸ ਨਹੀਂ। ਇਤਿਹਾਸਕ ਤੱਥਾਂ ਦੇ ਨਿਰੀਖਣ ਲਈ ਸ਼੍ਰੋਮਣੀ ਸਿੱਖ ਸੰਸਥਾ ਹੀ ਵਿੱਦਵਾਨਾਂ ਤੋਂ ਆਪਣੀ ਸਹਾਇਤਾ ਨਾਲ ਇਸ ਕਾਰਜ ਲਈ ਨਿਰਣਾਇਕ ਫੈਸਲੇ ਲੈ ਸਕਦੀ ਹੈ ਜਿਸ ਦੀ ਹੁਣ ਤੱਕ ਅਣਹੋਂਦ ਖਟਕਦੀ ਹੈ। ਭਾਵੇਂ ਕੁੱਝ ਲੇਖਕਾਂ ਵੱਲੋਂ ਨਿੱਜੀ ਤੌਰ ਤੇ ਇਹ ਉਪਰਾਲੇ ਅਵੱਸ਼ ਕੀਤੇ ਜਾ ਰਹੇ ਹਨ ਅਤੇ ਕਿਸੇ ਸਿੱਟੇ ਤੇ ਪੁੱਜਣ ਲਈ ਯਤਨਸ਼ੀਲ ਹਨ ਪਰੰਤੂ ਸਿੱਖ ਇਤਿਹਾਸ ਕਿਸੇ ਨਿੱਗਰ ਖੋਜ ਲਈ ਤ੍ਰਾਂਘ ਰਿਹਾ ਹੈ। ਕੁੱਝ ਕੁ ਅਣਗੌਲੇ ਇਤਿਹਾਸਕ ਸਥਾਨਾਂ ਨੂੰ ਮੇਰੇ ਵੱਲੋਂ ਕੀਤੇ ਗਏ ਨਿੱਜੀ ਯਤਨਾਂ ਨਾਲ ਸਾਹਮਣੇ ਲਿਆਂਦਾ ਗਿਆ ਹੈ ਪਰੰਤੂ ਹਾਲੇ ਵੀ ਸਿੱਖ ਇਤਿਹਾਸ ਨੂੰ ਦਰਸਾਉਂਦੇ ਇਤਿਹਾਸਕ ਸਥਾਨ ਅਣਗੌਲੇ ਤੇ ਅਛੋਪਲੇ ਪਏ ਹਨ ਜਿਨ੍ਹਾਂ ਬਾਰੇ ਜਾਨਣ ਜਾਂ ਖੋਜ ਕਰਨ ਦਾ ਉਪਰਾਲਾ ਕਰਨਾ ਬਣਦਾ ਹੈ। ਹਾਲੇ ਵੀ ਖੋਜ ਪੱਖੋਂ ਇਤਿਹਾਸਕਾਰ ਭੰਬਲਭੂਸੇ ਵਿਚ ਪਏ ਨਜ਼ਰ ਆ ਰਹੇ ਹਨ। ਲੋੜ ਹੈ, ਸਹੀ ਇਤਿਹਾਸ ਦੇ ਖੋਜ ਦੀ ਜਿਸ ਨਾਲ ਕੌਮ ਵਿਚ ਜਾਗਰੂਕਤਾ ਆ ਸਕਦੀ ਹੈ ਅਤੇ ਸਮਾਜ ਨੂੰ ਸੇਧਾਂ ਪ੍ਰਦਾਨ ਕੀਤੀਆਂ ਜਾ ਸਕਦੀਆਂ ਹਨ। ਸਾਹਿਤਕ ਚੁਣੌਤੀਆਂ ਨੂੰ ਸਵੀਕਾਰ ਕਰਕੇ ਇਸ ਦੀਆਂ ਸੰਭਾਵਨਾਵਾਂ ਵੱਲ ਧਿਆਨ ਦੇਣਾ ਬਣਦਾ ਹੈ। ਆਸ ਹੈ, ਵਿੱਦਵਾਨ ਖੋਜੀ ਸਾਹਿਤਕਾਰਾਂ ਅਤੇ ਸਮਾਜਿਕ ਸੰਸਥਾਵਾਂ ਵੱਲੋਂ ਭਵਿੱਖ ਵਿਚ ਇਸ ਖੱਪੇ ਦੀ ਪੂਰਤੀ ਕੀਤੀ ਜਾਵੇਗੀ।

09463327557

—0—

# ਅਸੀਂ ਤਾਂ ਪੈਦਲ ਹਾਂ, ਪੈਦਲ ਹੀ ਰਹਾਂਗੇ ਤੇ ਰਾਹਾਂ ਦਾ ਸੱਚ ਕਹਾਂਗੇ !

ਰਾਜਵਿੰਦਰ ਕੌਰ

ਅੱਜ ਦਾ ਮਨੁੱਖ ਬਹੁਤ ਵਿਅਸਥ ਹੋ ਚੁੱਕਾ ਹੈ, ਆਪਣੀ ਜਿੰਦਗੀ ਪੂਰਾ ਦਿਨ ਆਪਣੀਆਂ ਖੁਆਹਿਸ਼ਾਂ ਦੀ ਪੂਰਤੀ ਲਈ ਭੱਜ-ਦੌੜ ਕਰਦਾ ਆਧੁਨਿਕ ਮਨੁੱਖ ਰਾਤ ਨੂੰ ਥੱਕਿਆ ਹਾਰਿਆ, ਜਦ ਆਪਣੇ ਰੈਣ ਬਸੇਰੇ ਤੇ ਪਰਤਦਾ ਹੈ ਤਾਂ ਇਕ ਹੀ ਉਸਦੇ ਮਨੋਰੰਜਨ ਦਾ ਸਾਧਨ ਹੁੰਦਾ ਹੈ, ਉਹ ਹੈ ਟੀ.ਵੀ.। ਟੀ.ਵੀ. ਤੇ ਚਲਦੇ ਰੰਗ-ਬਿਰੰਗੇ ਪ੍ਰੋਗਰਾਮ ਪੂਰਾ ਦਿਨ ਜਦੋਂ ਸਾਡਾ ਬਚਪਨ, ਜਦੋਂ ਸਕੂਲ ਦੇ ਬਸਤਿਆਂ, ਪੜ੍ਹਾਈ, ਸ਼ੋਰ ਸ਼ਰਾਬੇ ਭਰੀ ਜਿੰਦਗੀ ਤੇ ਬਚਪਨ ਦੀਆਂ ਸ਼ਰਾਰਤਾਂ ਤੇ ਵਾਤਾਵਰਣ ਤੋਂ ਉਕਤਾ ਜਾਂਦਾ ਹੈ ਤਾਂ ਮੱਲੋ ਮੱਲੀ ਉਸ ਦੇ ਹੱਥ ਟੀ.ਵੀ. ਦੇ ਰਿਮੋਟ ਕੰਟਰੋਲ ਤੇ ਚੱਲਦੇ ਹਨ ਤੇ ਤੁਰੰਤ ਮਨਪਸੰਦ ਪ੍ਰੋਗਰਾਮ, ਟੀ.ਵੀ. ਸੀਰੀਅਲ ਉਸ ਦਾ ਇੱਕ ਮਾਤਰ ਮਨ-ਪ੍ਰਚਾਵਾ ਹੈ।

ਇਸੇ ਪ੍ਰਕਾਰ ਸਾਡੀ ਯੁਵਾ ਪੀੜੀ ਵੀ ਜਦੋਂ ਆਪਣੇ ਆਪਣੇ ਵਸੇਬਿਆਂ ਤੋਂ ਉਕਤਾ ਜਾਂਦੀ ਹੈ ਤਾਂ ਦਿਮਾਗ ਦੀ ਸ਼ਾਂਤੀ ਲਈ ਇਕੋ-ਇਕ ਸਾਧਨ ਅਪਣਾਉਂਦੀ ਹੈ, ਟੀ.ਵੀ.। ਸਾਡੀਆਂ ਸੁਆਣੀਆਂ, ਮੁਟਿਆਰਾਂ ਤੇ ਬੱਚੀਆਂ ਤੇ ਵੀ ਰੋਜ਼ਾਨਾ ਚਲਦੇ ਟੀ.ਵੀ. ਦੇ ਪ੍ਰੋਗਰਾਮ ਦਾ ਅਸਰ ਉਨ੍ਹਾਂ ਦੇ ਰਹਿਣ-ਸਹਿਣ ਤੇ ਖਾਣ-ਪੀਣ ਦੇ ਬਦਲਾਵ ਤੋਂ ਭਲੀ-ਭਾਂਤ ਲਗਾਇਆ ਜਾ ਸਕਦਾ ਹੈ।

ਅਸੀਂ ਗੱਲ ਕਰ ਰਹੇ ਹਾਂ ਪ੍ਰਾਈਵੇਟ ਚੈਨਲਾਂ ਤੇ ਸਿੱਖੀ ਸਰੂਪ ਤੇ ਪੰਜਾਬੀ ਗਾਣਿਆਂ ਵਿੱਚ ਗੁਰਬਾਣੀ ਤੁਕਾਂ ਦੀ ਬੇਅਦਬੀ।

ਮੈਂ ਵੀ ਅਕਸਰ, ਪ੍ਰਾਈਵੇਟ ਚੈਨਲਾਂ ਤੇ ਉਡਦਾ, ਸਿੱਖੀ ਸਰੂਪ ਦਾ ਮਜ਼ਾਕ ਵੇਖ ਉਦਾਸ ਹੋ ਜਾਂਦੀ ਹਾਂ, ਕਿ ਇਹ ਕੀ ਹੋ ਰਿਹਾ ਹੈ।

ਮਿਸਾਲ ਦੇ ਤੌਰ 'ਤੇ ਸਬ (ਛੰਨ ਓੜ) ਟੀ.ਵੀ. ਤੇ ਅੱਜਕੱਲ ਆ ਰਿਹਾ ਪ੍ਰੋਗਰਾਮ, 'ਤਾਰਕ ਮਹਿਤਾ ਕਾ ਉਲਟਾ ਚਸ਼ਮਾ' ਵਿੱਚ ਸੋਢੀ ਦਾ ਹਾਸੋਹੀਣ ਕਿਰਦਾਰ, ਜੋ ਬਿਨ੍ਹਾਂ ਮਤਲਬ ਤੋਂ ਭੰਗੜਾ ਪਾਉਂਦਾ ਰਹਿੰਦਾ ਹੈ ਤੇ ਹਰੇਕ ਗੱਲ ਤੇ ਸੋਹਣੀਏ-ਸੋਹਣੀਏ ਕਰਕੇ ਜੈਕਾਰੇ ਗਜਾਉਂਦਾ ਰਹਿੰਦਾ ਹੈ। ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਤੇ ਉਸ ਦਾ ਪਿਉ ਅੰਮ੍ਰਿਤਧਾਰੀ ਹੋ ਕੇ ਸ਼ਰਾਬ ਪੀਂਦਾ ਹੈ। ਜੀ. ਟੀ.ਵੀ. ਤੇ ਪ੍ਰਸਤੁਤ ਸੀਰੀਅਲ ਜਮਾਈ ਰਾਜਾ ਵਿੱਚ, ਘਰ ਵਿੱਚ ਅਖੰਡ ਪਾਠ ਦੇ ਚਲਦਿਆਂ ਕਿਰਦਾਰ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿੱਚ ਗੱਲਾਂ ਕਰੀ ਜਾ ਰਹੇ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿੱਚ ਬੈਠਾ ਸਿੰਘ ਏਧਰ-ਓਧਰ ਵੇਖਕੇ ਦੁਚਿੱਤੀ ਵਿੱਚ ਪ੍ਰਤੀਤ ਹੁੰਦਾ ਹਾਂ:

ਜੀ. ਟੀ.ਵੀ. ਤੇ ਇਕ ਹੋਰ ਪ੍ਰਸਾਰਿਤ ਸੀਰੀਅਲ ਕੁਮ-ਕੁਮ ਭਾਗਿਆ ਵਿੱਚ ਵੀ ਪੰਜਾਬੀ ਦਾਦੀ, ਅਰੋੜਾ ਖਾਨਦਾਨ ਦੀ ਸ਼ਰਾਬ ਦੀ ਸ਼ੌਕੀਨ ਹੈ, ਇਸੇ ਪ੍ਰਕਾਰ ਹੋਰ ਵੀ ਕਈ ਸੀਰੀਅਲ ਅਜਿਹੇ ਹਨ, ਜਿਨ੍ਹਾਂ ਵਿੱਚ ਪੰਜਾਬੀ, ਪੰਜਾਬੀਅਤ ਅਤੇ ਸਰਦਾਰਾਂ ਦਾ ਮਖੌਲ ਉਡਾਇਆ ਜਾਂਦਾ ਹੈ ਅਤੇ ਪੇਸ਼ ਕੀਤਾ ਜਾਂਦਾ ਹੈ। ਇਹ ਤੇ ਛੋਟੀਆਂ-ਛੋਟੀਆਂ ਮਿਸਾਲਾਂ ਹਨ।

ਹੁਣ ਆਪਾਂ ਗੱਲ ਕਰਦੇ ਹਾਂ ਜੀ. ਟੀ.ਵੀ. ਤੇ ਚੱਲ ਰਹੇ ਰਿਐਲਟੀ ਸ਼ੋਅ ਡੀ.ਟੀ.ਡੀ. ਸੁਪਰ ਮਾਮ ਦੀ (D.T.D. super mom)

ਜਿਸਦੇ ਹੋਸਟ ਹਨ, ਗੀਤਾ ਮਾਂ, ਗੋਵਿੰਦਾ ਤੇ ਪਰਜੀ ਸਰ। 09.05.2015 ਨੂੰ ਰਾਤ ਨੌ ਵਜੇ 'ਮਦਰ ਡੇ' ਤੇ ਸਪੈਸ਼ਲ ਪ੍ਰੋਗਰਾਮ ਆ ਰਿਹਾ ਸੀ। ਜਿਸ ਵਿੱਚ ਪੂਰੇ ਭਾਰਤ ਦਾ ਸਭਿਆਚਾਰ ਵਿਖਾਇਆ ਜਾ ਰਿਹਾ ਸੀ। ਜਿਸ ਵਿੱਚ ਸਾਡੇ ਪੰਜਾਬੀ ਸਭਿਅਚਾਰ ਦੀ ਵਾਰੀ ਵੀ ਆਈ। ਜਿਸ ਨੂੰ ਪੇਸ਼ ਕਰਨ ਲਈ ਪੰਜਾਬ ਤੋਂ ਹਰਪ੍ਰੀਤ ਕੌਰ ਆਈ।

ਜਦੋਂ ਉਸ ਦੀ ਸਟੇਜ਼ ਤੇ ਐਂਟਰੀ ਹੋਈ ਤਾਂ ਉਹ ਇੱਕ ਸਰਦਾਰਨੀ ਦੇ ਲਿਬਾਸ ਵਿੱਚ ਸੀ। ਹੱਥ ਜੋੜੀ ਹੋਈ ਜਦੋਂ ਉਹ ਦਾਖਿਲ ਹੋਈ। Back Music ਵਿੱਚ "ਮੂਲਮੰਤਰ"

ਦਾ ਜਾਪ ਚਲ ਰਿਹਾ ਸੀ। ਤੇ ਮਨ ਨੂੰ ਬਹੁਤ ਖੁਸ਼ੀ ਹੋਈ ਇੱਕ ਅਜੀਬ ਜਿਹੀ ਮਨ ਨੂੰ ਸ਼ਾਂਤੀ ਮਿਲੀ। ਪ੍ਰੰਤੂ ਇਹ ਸਾਂਤੀ ਕੁਝ ਪਲ ਹੀ ਰਹੀ, ਕਿਉਂਕਿ ਪਵਿੱਤਰ ਬਾਣੀ "ਮੂਲਮੰਤਰ" ਤੋਂ ਤੁਰੰਤ ਬਾਅਦ ਦਲੇਰ ਮਹਿੰਦਗੀ ਦਾ ਗਾਣਾ ਗੱਡੇ ਤੇ ਨਾ ਚੜ੍ਹਦੀ, ਗਡੀਰੇ ਤੇ ਨਾ ਚੜ੍ਹਦੀ ..... ਟੱਪ ਚੜ੍ਹਦੀ ਲਗ ਗਿਆ। ਤੇ ਨਾਲ ਦੀ ਨਾਲ ਸਿਰ ਸ਼ਰਮ ਨਾਲ ਝੁੱਕ ਗਿਆ। ਤੇ ਅੱਖਾਂ ਵਿੱਚ ਪਾਣੀ ਆ ਗਿਆ ਕਿ ਹੇ ਸੱਚੇ ਪਾਤਸ਼ਾਹ। ਇਹ ਕੀ ਹੋ ਰਿਹਾ ਹੈ। ਇਹ ਗੀਤਕਾਰ ਆਪਣੀ ਪ੍ਰਸਿੱਧੀ ਲਈ, ਗੁਰੂ ਬਾਣੀ ਦੀਆਂ ਤੁਕਾਂ ਵੀ ਜੋੜ ਲੈਂਦੇ ਹਨ। ਘਰ ਭਾਵੇਂ ਕਦੇ ਨਿਤਨੇਮ ਕੀਤਾ ਨਾ ਹੋਵੇ ਤੇ ਗਾਣਿਆਂ ਵਿੱਚ ਗੁਰਬਾਣੀ ਪੇਸ਼ ਕਰਕੇ ਇਹ ਕੀ ਸਾਬਿਤ ਕਰਨਾ ਚਾਹੁੰਦੇ ਹਨ ਕਿ ਅਸੀਂ ਬਹੁਤ ਧਾਰਮਿਕ ਹਾਂ:

ਇਨ੍ਹਾਂ ਨੂੰ ਰੋਕਣ ਲਈ ਕਿਉਂ ਕੋਈ ਠੋਸ ਉਪਰਾਲੇ ਨਹੀਂ ਕੀਤੀ ਜਾ ਰਹੇ? ਇਹ ਸਾਰਾ ਕੁਝ ਬਹੁਤ ਲੰਬੇ ਸਮੇਂ ਤੋਂ ਹੋ ਰਿਹਾ ਹੈ। ਪਰ ਰੁਕਣ ਦੀ ਬਜਾਇ ਹੋਰ ਅੱਗੇ ਵੱਧ ਰਿਹਾ ਹੈ। ਥੋੜ੍ਹੀ ਜਿਹੀ ਪਬਲੀਸਿਟੀ ਲਈ ਤੇ ਕੁਝ ਪੈਸਿਆਂ ਲਈ ਸਾਡੀ ਸਿੱਖੀ ਸ਼ਾਨ ਤੇ ਪਵਿੱਤਰ ਬਾਣੀ ਦੀ ਨਿਰਾਦਰੀ ਹੋ ਰਹੀ ਹੈ।

ਪਹਿਲਾਂ ਤਾਂ ਉਹ 'ਸੁਪਰ ਮਾਮ ਦੇ ਮੰਚ' ਤੇ ਸੁਪਰਮਾਮ ਸਾਬਿਤ ਹੋਣ ਲਈ ਖੁਦ ਨੱਚੀ, ਫਿਰ ਉਸ ਨੇ ਦਲੇਰ ਮਹਿੰਦੀ ਦੇ ਗਾਣੇ ਤੇ ਨੱਚ ਕੇ ਸਿੱਖ ਕੌਮ ਨੂੰ ਵੀ ਨਚਾਇਆ ਸ਼ਰਮ ਵਾਲੀ ਗੱਲ ਹੈ.....।

ਇਹ ਕਿਹੋ ਜਿਹੀ ਕਾਮਯਾਬੀ ਹੈ, ਔਰਤ ਦੀ ਜੋ ਸਟੇਜ਼ ਤੇ ਨੱਚਕੇ ਸਾਬਿੰਤ ਕਰਨੀ ਪੈ ਰਹੀ ਹੈ, ਕੀ ਘਰ ਵਿੱਚ ਕੰਮ ਕਰਨ ਵਾਲੀ, ਜਿੰਮੇਵਾਰੀਆਂ ਨਿਭਾਉਣ ਵਾਲੀ, ਬੱਚੇ ਪਾਲਣ ਵਾਲੀ, ਔਰਤ (ਮਾਂ) ਸੁਪਰ ਮਾਂ ਨਹੀਂ ਹੈ? ਜੋ ਸਟੇਜਾਂ ਤੇ ਨੱਚ ਕੇ ਆਪਣੀ ਪਹਿਚਾਣ ਬਣਾਉਣੀ ਪੈ ਰਹੀ ਹੈ। ਕਿਉਂ ਮੱਤ ਮਾਰੀ ਜਾ ਰਹੀ ਹੈ ਔਰਤ ਦੀ।

"ਸੁਪਰ ਮਾਮ" ਹੀ ਕਿਉਂ? "ਸੁਪਰ ਫਾਦਰ" ਪ੍ਰੋਗਰਾਮ ਕਿਉਂ ਨਹੀਂ ਪੇਸ਼ ਕੀਤੇ ਜਾ ਰਹੇ ?

ਕਿਉਂਕਿ ਫਾਦਰ ਤਾਂ ਵੈਸੇ ਹੀ.......? ਸੁਪਰ ਹਨ।

ਪਰੂਫ ਕਰਨ ਦੀ ਜ਼ਰੂਰਤ ਤਾਂ ਔਰਤ ਨੂੰ ਹੈ। ਖੈਰ....।

ਜਦੋਂ ਕਿਸੇ ਗੀਤਕਾਰ ਨੂੰ ਅਸ਼ਲੀਲ ਗਾਣੇ ਗਾ-ਗਾ ਕੇ ਜਨਤਾ ਦੇ ਛਿੱਤਰਾਂ ਦਾ ਡਰ ਪੈਦਾ ਹੋ ਜਾਂਦਾ ਹੈ ਤਾਂ ਉਹ ਵੀ ਧਰਮ ਦਾ ਸਹਾਰਾ ਲੈਂਦਾ ਹੈ ਤੇ ਇੱਕ ਦੋ ਧਾਰਮਿਕ ਕੈਸਟਾਂ ਰੀਲੀਜ਼ ਕਰਵਾਕੇ, ਸੱਚਾ-ਸੁਚਾ ਬਣ ਜਾਂਦਾ ਹੈ। ਸਾਨੂੰ ਇਨ੍ਹਾਂ ਪ੍ਰਾਈਵੇਟ ਚੈਨਲਾਂ ਵਾਲਿਆਂ ਤੋਂ ਤਾਂ ਕੋਈ ਉਮੀਦ ਨਹੀਂ ਲਗਾਉਂਣੀ ਚਾਹੀਦੀ, ਕਿਉਂਕਿ ਇਹ ਸਿੱਖੀ ਤੇ ਸਿੱਖੀ ਸਿਧਾਂਤਾਂ ਤੋਂ ਕੋਰੇ ਹਨ, ਪਰ ਇਨ੍ਹਾਂ ਚੈਨਲਾਂ ਤੇ ਪ੍ਰਸਤੁਤ ਹੋ ਰਹੇ ਪ੍ਰੋਗਰਾਮ ਜਿਨ੍ਹਾਂ ਵਿੱਚ ਸਿੱਖੀ ਦੀ ਸ਼ਾਨ ਦੀ ਬੇਅਦਬੀ ਹੋ ਰਹੀ ਹੋਵੇ, ਬਾਈਕਾਟ ਕਰਨਾ ਚਾਹੀਦਾ ਹੈ।

ਦੁੱਖ ਤਾਂ ਉਦੋਂ ਹੁੰਦਾ ਹੈ ਜਦੋਂ ਪੰਜਾਬ ਦਾ ਹੀ ਖਾ ਕੇ , ਇਥੋਂ ਦੇ ਗਾਇਕ ਪੰਜਾਬ ਦੀ ਥਾਲੀ ਵਿੱਚ ਹੀ ਛੇਦ ਕਰਦੇ ਹਨ। ਅਜੋਕੀ ਗਾਇਕੀ ਬਰਬਾਦੀ ਦੇ ਸਿਖਰਾਂ ਤੇ ਹੈ, ਤੇ ਉਸ ਨੇ ਸਾਡੀ ਨੌਜੁਆਨ ਪੀੜ੍ਹੀ ਅਤੇ ਗੁਰ ਸਿਧਾਂਤਾਂ ਦਾ ਵੀ ਹੇਠਲਾ ਸਿਖਰ ਤਿਆਰ ਕਰ ਰੱਖਿਆ ਹੈ। ਲੋੜ ਹੈ ਸਾਨੂੰ ਇਕਜੁੱਟ ਹੋ ਕੇ ਠੋਸ ਕਦਮ ਚੁੱਕਣ ਦੀ ਤੇ ਆਪਣੇ ਸਿੱਖੀ ਸਰੂਪ ਨੂੰ ਬਚਾਉ ਉਪਰਾਲਿਆਂ ਨੂੰ ਗੰਭੀਰਤਾ ਨਾਲ ਲਾਗੂ ਕਰਨ ਦੀ, ਕਿਉਂਕਿ ਇਨ੍ਹਾਂ ਲੋਕਾਂ ਨੂੰ ਕੀ ਪਤਾ, (ਪ੍ਰਾਈਵੇਟ ਚੈਨਲਾਂ ਤੇ ਗੀਤਕਾਰਾਂ ਨੂੰ) ਕਿ ਸਿੱਖ ਕੌਮ ਸਿਰਾਂ ਦੇ ਮੁੱਲ ਪਵਾਕੇ ਇਥੋਂ ਤੱਕ ਪਹੁੰਚੀ ਹੈ। ਕੁਝ ਕਸਰ ਸਾਡੀਆਂ ਲਾਲਸਾਵਾਂ ਨੇ ਕੱਢਤੀ ਤੇ ਰਹਿੰਦੀ ਕਸਰ ਇਨ੍ਹਾਂ ਪ੍ਰਾਈਵੇਟ ਚੈਨਲਾਂ ਵਾਲਿਆਂ ਨੇ, ਇਸ ਵਿੱਚ ਕੁੱਝ ਹੱਦ ਤੱਕ ਅਸੀਂ ਵੀ ਦੋਸ਼ੀ ਹਾਂ, ਜੋ ਉਨ੍ਹਾਂ ਦੀਆਂ ਸਰਕਾਰਾਂ (RSS) ਤੇ ਉਨ੍ਹਾਂ ਦੀਆਂ ਕਾਰਾਂ (ਗੀਤਕਾਰਾਂ) ਪਿੱਛੇ ਨੱਸਦੇ ਹਾਂ। ਤੇ ਫਿਰ ਮੂਧੜੇ-ਮੂੰਹ ਡਿੱਗਦੇ ਗੁਰੂ ਅੱਗੇ ਅਰਦਾਸ ਕਰਦੇ ਹਾਂ ਕਿ ਇਨ੍ਹਾਂ ਨੂੰ ਚੁੱਕ ਲੈ ਸੱਚੇ ਪਾਤਸ਼ਾਹ! ਇਨ੍ਹਾਂ ਨੂੰ ਤਾਂ ਅਸੀਂ ਪਹਿਲਾਂ ਹੀ ਚੁੱਕਿਆ ਹੋਇਆ ਹੈ, ਆਪਣੀਆਂ ਬਾਹਾਂ ਤੇ, ਆਪਣੀਆਂ ਅੱਖਾਂ ਤੇ ਅਤੇ ਆਪਣੇ ਸਿਰ ਤੇ, ਤਾਂ ਹੀ ਤਾਂ ਇਹ ਭੂਤਰੇ ਹਨ। ਨਹੀਂ ਤਾਂ ਕਿਸੇ ਗੀਤਕਾਰ ਦੀ ਕੀ ਹਿੰਮਤ ਜੋ ਗੁਰਬਾਣੀ ਦੀ ਬੇਅਦਬੀ ਕਰਨ ਦਾ ਹੌਂਸਲਾ ਕਰ ਜਾਵੇ।

ਚਲੋ ਖੈਰ ਸਾਨੂੰ ਕੀ? ਅਸੀਂ ਤਾਂ ਦੋ ਵਕਤ ਦੀ ਰੋਟੀ ਖਾਣੀ ਹੈ। ਉਹ ਸਾਨੂੰ ਮਿਲਦੀ ਜਾਣੀ ਹੈ, ਔਖੀ-ਸੌਖੀ। ਅਸੀਂ ਕੀ ਲੈਣਾ ਸਰਕਾਰਾਂ ਤੇ ਗੀਤਕਾਰਾਂ ਤੋਂ ਜਿਨਾਂ ਦੇ ਪਿਛੇ ਪਹਿਲਾਂ ਹੀ ਕਾਰਾਂ ਲੱਗੀਆਂ ਹਨ। (ਸਰ+ਕਾਰਾਂ, ਗੀਤ+ਕਾਰਾਂ) ਅਸੀਂ ਤਾਂ ਪੈਦਲ ਹਾਂ, ਪੈਦਲ ਰਹਾਂਗੇ ਤੇ ਰਾਹਾਂ ਦਾ ਸੱਚ ਕਹਾਂਗੇ।

—0—

97798-24555

# ਕੀ ਕਰਨ ਕੁੜੀਆਂ ਵਿਚਾਰੀਆਂ

*ਪ੍ਰੋ. ਹਮਦਰਦਵੀਰ ਨੌਸ਼ਹਿਰਵੀ*

1984 ਵਿੱਚ ਸੈਂਕੜੇ ਸਿੱਖ ਕੁੜੀਆਂ ਨਾਲ ਜਬਰ ਜਨਾਹ ਕੀਤਾ ਗਿਆ ਸੀ-ਕਿਸੇ ਨੂੰ ਕੋਈ ਸਜ਼ਾ ਨਹੀਂ ਦਿੱਤੀ ਗਈ।

2002 ਵਿੱਚ ਗੁਜਰਾਤ ਗੋਧਰਾ ਰੇਲ ਕਾਂਡ ਤੋਂ ਬਾਅਦ ਪਿੰਡ ਪਿਪਲੇਜੀ ਵਿੱਚ, 11 ਸਾਲਾ ਰੇਸ਼ਮਾ ਬਾਨੋ ਨਾਲ, 10 ਰਾਮ ਭਗਤਾਂ ਨੇ ਜਬਰ ਜਨਾਹ ਕੀਤਾ ਸੀ। ਕੌਬਰ ਬਾਨੋ, ਗੀਤਾ ਬੈਨ ਨਾਲ ਵੀ ਸਮੂਹਕ ਬਲਾਤਕਾਰ ਹੋਇਆ ਸੀ।

11 ਮਈ 2005 ਨੂੰ ਮੱਧ ਪ੍ਰਦੇਸ਼ ਦੇ ਧਾਰ ਜ਼ਿਲ੍ਹੇ ਦੇ ਪਿੰਡ ਰਾਜਗੜ੍ਹ ਵਿਖੇ ਆਂਗਣਵਾੜੀ ਸੁਪਵਾਈਜ਼ਰ ਸ਼ੰਕੁਤਲਾ ਵਰਮਾ ਪਿੰਡ ਭਾਗਗੜ੍ਹ ਵਿੱਚ ਸਰਕਾਰੀ ਡਿਊਟੀ ਉੱਤੇ, ਬਾਲ ਵਿਆਹ ਦੀ ਪੁੱਛ ਪੜਤਾਲ ਕਰਨ ਗਈ ਸੀ। ਰਾਤ ਨੂੰ ਇਕੱਲੀ ਰਹਿ ਰਹੀ ਸ਼ੰਕੁਤਲਾ ਦੇ ਘਰ ਦਾਖਲ ਹੋ ਕੇ ਬਾਲ ਵਿਆਹ ਦੇ ਪੈਰੋਕਾਰ ਗੁੰਡਿਆਂ ਨੇ ਉਸ ਦੇ ਦੋਵੇਂ ਹੱਥ ਵੱਢ ਦਿੱਤੇ ਸਨ।

20 ਅਗਸਤ 2013 ਨੂੰ ਅਰੁਣਾਂਚਲ ਪ੍ਰਦੇਸ਼ ਦੇ ਈਟਾ ਨਗਰ ਜ਼ਿਲ੍ਹੇ ਦੇ ਪਿੰਡ ਲਿਕਾਬਾਈ ਦੇ ਇਕ ਪ੍ਰਾਈਵੇਟ ਸਕੂਲ ਦੇ ਹੋਸਟਲ ਵਿੱਚ ਰਹਿ ਰਹੀਆਂ 14 ਨਾਬਾਲਗ ਕੁੜੀਆਂ ਦਾ ਹੋਸਟਲ ਵਾਰਡਨ ਤੇ ਹੋਰ ਗੁੰਡਿਆਂ ਨੇ ਬਲਾਤਕਾਰ ਕੀਤਾ ਸੀ।

ਜਨਵਰੀ 16, 2014 ਨੂੰ ਡੈਨਮਾਰਕ ਦੀ 51 ਸਾਲਾਂ ਟੂਰਿਸਟ ਔਰਤ ਨਾਲ ਦਿਨ ਦਿਹਾੜੇ 8 ਬਦਮਾਸ਼ਾਂ ਨੇ ਬਲਾਤਕਾਰ ਕੀਤਾ। ਦਿੱਲੀ ਵਿੱਚ ਸੈਰ ਕਰਨ ਆਈ ਡੈਨਮਾਰਕ ਦੀ ਔਰਤ ਰਾਹ ਭੁੱਲ ਗਈ ਸੀ। ਬਦਮਾਸ਼ਾਂ ਨੇ ਉਸ ਨੂੰ ਐਸਾ ਰਾਹ ਦੱਸਿਆ ਕਿ ਉਸ ਦਾ ਖਾਨਦਾਨ ਪੁਸ਼ਤਾਂ ਤੱਕ ਨਹੀਂ ਭੁੱਲ ਸਕੇਗਾ।

ਕੌਮੀ ਕਰਾਈਮ ਰੀਕਾਰਡ ਬਿਓਰੋ ਅਨੁਸਾਰ ਦਿੱਲੀ ਵਿੱਚ ਹਰ 14 ਘੰਟਿਆਂ ਪਿਛੇ ਇਕ ਬਲਾਤਕਾਰ ਹੁੰਦਾ ਹੈ। ਹਰ 40 ਮਿੰਟ ਪਿਛੇ ਇੱਕ ਔਰਤ ਅਗਵਾਹ ਕੀਤੀ ਜਾਂਦੀ ਹੈ। ਦੇਸ਼ ਵਿੱਚ 2011 ਤੋਂ 2012 ਤੱਕ ਸਾਲ ਭਰ ਵਿੱਚ ਹੀ ਬਲਾਤਕਾਰਾਂ ਵਿੱਚ 158% ਵਾਧਾ ਹੋਇਆ ਹੈ। ਪਿਛਲੇ 10 ਸਾਲਾਂ ਵਿੱਚ ਬੱਚੀਆਂ ਨਾਲ ਬਲਾਤਕਾਰ ਵਿੱਚ 336% ਵਾਧਾ ਹੋਇਆ। ਪਰ ਸਜ਼ਾ 4 ਦੋਸ਼ੀਆਂ ਵਿਚੋਂ ਸਿਰਫ ਇਕ ਅਪਰਾਧੀ ਨੂੰ ਹੀ ਮਿਲੀ ਹੈ ਅਤੇ ਉਹ ਬਹੁਤ ਨਿਗੁਣੀ ਜਿਹੀ ਸਜ਼ਾ। ਔਰਤਾਂ ਅਤੇ ਬੱਚੀਆਂ ਵਿਰੁੱਧ ਲਿੰਗਾਤਮਕ ਸ਼ੋਸ਼ਣ ਵਿਰੁੱਧ 2012 ਵਿੱਚ ਕਾਨੂੰਨ ਪਾਸ ਹੋਇਆ ਸੀ-ਕੰਮ ਕਰਨ ਵਾਲੀ ਥਾਂ ਵਿਖੇ ਅਤੇ ਘਰਾਂ ਵਿੱਚ ਕੰਮ ਕਰਨ ਵਾਲੀਆਂ ਔਰਤਾਂ ਦੀ ਸੁਰੱਖਿਆ ਲਈ ਇਹ ਕਾਨੂੰਨ ਪਾਸ ਹੋਇਆ ਸੀ। 2012 ਵਿੱਚ ਹੀ ਬੱਚੀਆਂ ਨੂੰ ਜਿਸਮਾਨੀ ਸ਼ੋਸ਼ਣ ਤੋਂ ਬਚਾਉਣ ਵਾਲਾ ਕਾਨੂੰਨ ਪਾਸ ਹੋਇਆ ਸੀ। ਪਰ ਯੂਨੀਸੈਫ ਦੀ ਰਿਪੋਰਟ ਅਨੁਸਾਰ ਭਾਰਤ ਵਿੱਚ ਸਿਰਫ 3% ਸੋਸ਼ਣ ਦੇ ਸ਼ਿਕਾਰ ਬੱਚਿਆਂ ਦੇ ਮਾਪੇ, ਪੁਲਸ ਵਿੱਚ ਰਿਪੋਰਟ ਕਰਦੇ ਹਨ। ਐਫ.ਆਈ.ਆਰ. 3% ਦੀ ਵੀ ਦਰਜ ਨਹੀਂ ਹੁੰਦੀ। ਕਰਾਈਮ ਬਿਊਰੋ ਅਨੁਸਾਰ 2008 ਵਿੱਚ ਔਰਤਾਂ ਵਿਰੁੱਧ ਅਪਰਾਧਾਂ ਦੀ ਗਿਣਤੀ 1,95,857 ਸੀ, 2011 ਵਿੱਚ ਵੱਧ ਕੇ ਇਹ ਗਿਣਤੀ 2,28,650 ਹੋ ਗਈ। 2015 ਦਾ ਅਨੁਮਾਨ ਤੁਸੀਂ ਆਪ ਲਗਾ ਲਵੋ, ਔਰਤਾਂ ਵਿਰੁੱਧ ਅਪਰਾਧਾਂ ਦੀ ਗਿਣਤੀ 5 ਲੱਖ ਦੇ ਆਸਪਾਸ ਹੋਵੇਗੀ।

ਪੰਜਾਬ ਵਿੱਚ ਧੀਆਂ ਭੈਣਾਂ ਵਿਰੁੱਧ ਜਿਨਸੀ ਹਮਲੇ, ਅਗਵਾਹ, ਬਲਾਤਕਾਰ ਆਦਿ ਦੀਆਂ ਵੱਧ ਰਹੀਆਂ ਘਟਨਾਵਾਂ ਬਾਰੇ ਪੰਜਾਬ ਵਿਧਾਨ ਸਭਾ ਵਿੱਚ ਸਰਕਾਰੀ ਧਿਰ ਤੇ ਵਿਰੋਧੀ ਧਿਰ ਨੂੰ ਚਾਹੀਦਾ ਸੀ ਕਿ ਉਹ ਸਮੱਸਿਆ ਬਾਰੇ ਕੁਝ ਉਪਾਅ ਸੋਚਦੇ, ਹੱਲ ਕੱਢਦੇ। ਪੰਜਾਬ ਦੇ ਲੋਕਾਂ ਦੀਆਂ ਜਟਿਲ ਸਮੱਸਿਆਵਾਂ ਬਾਰੇ ਬਹਿਸ ਕਰਨ ਦੀ ਥਾਂ ਉਹ ਤਾਂ ਇਕ ਦੂਜੇ ਨੂੰ ਗਾਲਾਂ ਕੱਢਣ, ਲਲਕਾਰੇ, ਬੜ੍ਹਕਾਂ ਮਾਰਨ, ਬੱਕਰੇ ਬੁਲਾਉਣ ਤੇ ਪੱਗਾਂ ਉਛਾਲਣ ਤੱਕ ਜਾ ਪਹੁੰਚੇ। ਵਿਰੋਧੀ ਧੜਾ ਵਿਧਾਨ ਸਭਾ ਹਾਲ ਦੇ ਬਾਹਰ ਬੈਠ ਕੇ ਸਸਤਾ ਤਮਾਸ਼ਾ ਕਰਦਾ ਰਿਹਾ ਤੇ ਸਰਕਾਰੀ ਧੜਾ ਹਾਲ ਦੇ ਅੰਦਰ ਬਿਨਾ ਵਿਚਰਿਆਂ ਹੀ ਆਪਣੀ ਮਰਜ਼ੀ ਦੇ ਕਾਨੂੰਨ ਪਾਸ ਕਰਦਾ ਰਿਹਾ। ਧੀਆਂ ਭੈਣਾਂ ਦੀਆਂ ਇਜ਼ੱਤਾਂ ਉੱਤੇ ਹੋ ਰਹੇ ਅਸ਼ਲੀਲ ਹਮਲਿਆਂ ਬਾਰੇ ਭਲਾਂ ਕਿਸ ਨੂੰ ਚਿੰਤਾ ਹੋਣੀ ਸੀ।

ਪੰਜਾਬ ਦੀ ਹਵਾ ਦੂਸ਼ਿਤ ਹੈ, ਪ੍ਰਦੂਸ਼ਤ ਹੈ, ਜ਼ਹਿਰੀਲੀ ਹੈ। ਮਦ-ਵਸ਼ੀਲੀ ਹੈ। ਪੰਜਾਬ ਦੀ ਫਿਜ਼ਾ ਵਿਚੋਂ ਅੱਜਕੱਲ੍ਹ ਭਗਤਾਂ, ਗੁਰੂ ਸਹਿਬਾਨ ਦੀ ਬਾਣੀ ਦੀਆਂ ਸਰੋਦੀ ਸੁਰਾਂ ਨਹੀਂ

ਸੁਣਦੀਆਂ। ਸ਼ੋਰ ਖੌਰੂ ਪਾਉਂਦਾ ਹੈ। ਕਦੀ ਪੰਜਾਬ ਗੁਰੂ ਦੇ ਨਾਮ ਉੱਤੇ ਜਿਉਂਦਾ ਵਸਦਾ ਸੀ। ਕਿਰਤ ਕਰਨਾ, ਵੰਡ ਛਕਣਾ, ਨਾਮ ਜਪਣਾ ਹੱਡਾਂ ਵਿੱਚ ਰਚਿਆ ਸੀ। ਕਿਸਾਨ ਤੜਕੇ ਉੱਠਕੇ ਹਲ ਜੋੜ ਕੇ ਖੇਤਾਂ ਨੂੰ ਜਾਂਦਾ ਸੀ। ਲਾਖੇ ਤੇ ਮੀਣੇ ਨੂੰ ਪੁੱਤਰਾਂ ਵਾਂਗ ਪਿਆਰ ਕਰਦਾ ਸੀ। ਹੋਠਾਂ ਉੱਤੇ ਜਪੁਜੀ ਦੀ ਬਾਣੀ ਬੋਲਦੀ ਸੀ। ਹੁਣ ਪੰਜਾਬ ਵਿੱਚ ਕੁੱਖ ਤੇ ਰੁੱਖ ਦੋਵੇਂ ਭੋਗ ਰਹੇ ਹਨ ਦੁੱਖ। ਵੱਧ ਰਹੀ ਹੈ - ਨੈਤਿਕ ਕੰਗਾਲੀ ਤੇ ਕਾਮ ਭੁੱਖ। ਸਾਰੀਆਂ ਵਲਗਣਾਂ, ਸਰਹੱਦਾਂ ਟੱਪ ਕੇ ਨਸ਼ੇ ਘਰ-ਘਰ ਪਹੁੰਚ ਰਹੇ ਹਨ। ਬਲਾਤਕਾਰ ਵੱਧ ਰਹੇ ਹਨ - ਮਰਦਾਨਗੀ ਘਟ ਰਹੀ ਹੈ। ਨਿਪੁੰਸਕਤਾ ਵੱਧ ਰਹੀ ਹੈ। ਪੰਜਾਬ ਕੱਟ ਵੱਢ ਕੇ, ਛਾਂਗ ਤਿਰਾਸ਼ ਕੇ ਵਿਰਾਸਤੀ ਕੁਰਸੀ ਦੇ ਮੇਚ ਅਨੁਸਾਰ ਬੌਣਾ ਕਰ ਦਿੱਤਾ ਗਿਆ ਹੈ। ਬਾਬਾ ਫਰੀਦ, ਗੁਰੂ ਨਾਨਕ ਤੇ ਪੂਰਨ ਸਿੰਘ ਦੀ ਪੰਜਾਬੀ, ਨਾ ਘਰਾਂ ਵਿੱਚ ਬੋਲੀ ਜਾਂਦੀ ਹੈ, ਨਾ ਸਕੂਲਾਂ ਵਿੱਚ, ਨਾ ਹੀ ਦਫਤਰਾਂ ਵਿੱਚ। ਪੰਜਾਬੀਅਤ ਮਾਤਮ ਮਨਾ ਰਹੀ ਹੈ। ਪੰਜਾਬ ਪਾਸ ਨਾ ਆਪਣੀ ਰਾਜਧਾਨੀ ਹੈ ਤੇ ਨਾ ਹੀ ਆਪਣੀ ਹਾਈਕੋਰਟ। ਚਿਹਰਿਆਂ ਉੱਤੇ ਪਿਲੱਤਣ ਹੈ। ਸੀਸ ਦਸਤਾਰੋਂ ਨੰਗਾ ਹੈ - ਸਿਰੋਂ ਨੰਗਾ ਹੋ ਰਿਹਾ ਹੈ ਪੰਜਾਬ। ਕੁੜੀਆਂ ਦੇ ਮੋਢਿਆਂ ਉੱਤੋਂ ਚੁੰਨੀਆਂ ਖਿੱਚ ਲਈਆਂ ਗਈਆਂ ਹਨ। ਸੁੱਕ ਰਹੇ ਹਨ ਢਾਈ ਪਾਣੀ-ਮੁੱਕ ਰਹੀ ਹੈ ਮਮਤਾ-ਵੱਧ ਰਹੀ ਹੈ ਕਾਮ-ਹਵਸ-ਸਮੈਕ-ਸ਼ਰਾਬ ਤਪਸ਼।

ਲੋੜ ਹੈ ਧੀਆਂ ਭੈਣਾਂ ਵਿਰੁੱਧ ਵੱਧ ਰਹੇ ਅਤਿ ਅਮਾਨਵੀ, ਸਰੀਰਕ ਅਤੇ ਮਾਨਸਿਕ ਜੁਰਮਾਂ ਨੂੰ ਜੜੋਂ ਪੁੱਟਣ ਲਈ ਠੋਸ ਤੇ ਸਮਾਂ ਬੱਧ ਕਾਰਵਾਈ ਯਕੀਨੀ ਬਣਾਈ ਜਾਵੇ -ਫਾਸਟ ਟਰੈਕ ਅਦਾਲਤਾਂ ਦੀ ਗਿਣਤੀ ਵਧਾਈ ਜਾਵੇ। ਸਮੀਰ ਟਰਾਈਲ ਦੀ ਵਿਵਸਥਾ ਵੀ ਹੋਵੇ। ਔਰਤ ਵਿਰੁੱਧ ਕਿਸੇ ਜ਼ੁਰਮ ਦਾ ਫੈਸਲਾ ਹਰ ਹਾਲਤ ਵਿੱਚ ਦੋ ਮਹੀਨਿਆਂ ਦੇ ਅੰਦਰ ਸੁਣਾਇਆ ਜਾਵੇ।

ਵੀ.ਵੀ.ਪੀ.ਆਈ. ਬੰਦਿਆਂ ਨੂੰ ਦਿੱਤੀ ਜਾ ਰਹੀ ਹਜ਼ਾਰਾਂ ਪੁਲਸ ਕਰਮੀਆਂ ਦੀ ਸੇਵਾ, ਵਾਪਸ ਲੈ ਕੇ, ਇਹ ਪੁਲਸ ਕਰਮੀ ਕੁੜੀਆਂ ਤੇ ਔਰਤਾਂ ਦੀ ਸੁਰੱਖਿਆ ਉੱਤੇ ਲਗਾਏ ਜਾਣ। ਕੁੜੀਆਂ ਦੇ ਸਕੂਲਾਂ, ਕਾਲਜਾਂ ਤੇ ਬੱਸ ਅੱਡਿਆਂ ਉੱਤੇ ਸੁਰੱਖਿਆ ਗਾਰਡ ਤਾਇਨਾਤ ਹੋਣ। ਸੀ.ਸੀ.ਟੀ.ਵੀ. ਕੈਮਰੇ ਲਗਾਏ ਜਾਣ।

ਨਸ਼ੇੜੀ ਪਤੀਆਂ ਦੀ ਰੋਜ਼ਾਨਾ ਕੁੱਟਮਾਰ, ਗਾਲੀ ਗਲੋਚ ਤੋਂ ਪਤਨੀਆਂ ਦੀ ਸੁਰੱਖਿਆ ਹੋਵੇ। 2005 ਵਿੱਚ ਪਾਸ ਔਰਤਾਂ ਵਿਰੁੱਧ ਘਰੇਲੂ ਹਿੰਸਾ ਬਾਰੇ ਪਾਸ ਹੋਇਆ ਕਾਨੂੰਨ, ਸਖਤੀ ਨਾਲ ਲਾਗੂ ਕੀਤਾ ਜਾਵੇ। ਆਪਣਾ ਘਰ, ਯਤੀਮਖਾਨਿਆਂ, ਨਾਰੀ ਨਿਕੇਤਨਾ ਅਤੇ ਹੋਰ ਅਨਾਥਆਲਿਆਂ ਵਿੱਚ ਰਹਿੰਦੀਆਂ ਬੇਸਹਾਰਾ ਕੁੜੀਆਂ ਲਈ ਸੁਰੱਖਿਆ ਅਤੇ ਇੱਜ਼ਤ ਯਕੀਨੀ ਬਣਾਈ ਜਾਵੇ।

ਸੈਕਸ ਵਰਕਰਜ਼, ਦੇਹ ਵਪਾਰ, ਵੇਸ਼ਵਾਪੁਣਾ ਕਾਨੂੰਨਨ ਵਰਜਿਤ ਹੋਵੇ। ਔਰਤ ਦਾ ਸਨਮਾਨ, ਇੱਜ਼ਤ ਮਾਣ ਤੇ ਬਰਾਬਰਤਾ ਬਹਾਲ ਕੀਤੀ ਜਾਵੇ।

ਅੰਗ੍ਰੇਜ਼ਾਂ ਵੇਲੇ ਪਾਸ ਹੋਏ, ਪਰ ਅੱਜ ਤੱਕ ਲਾਗੂ, ਕਰੀਬ 150 ਕਾਨੂੰਨ ਖਤਮ ਕਰਕੇ, ਨਵੇਂ ਲੋਕਵਾਦੀ, ਪ੍ਰਗਤੀਵਾਦੀ ਕਾਨੂੰਨ ਪਾਸ ਕੀਤੇ ਜਾਣ। ਖਾਪ ਪੰਚਾਇਤਾਂ ਦੇ ਅੰਤਰਜ਼ਾਤੀ ਪ੍ਰੇਮ ਵਿਆਹਾਂ ਵਿਰੁੱਧ ਤਾਲਿਬਾਨੀ, ਤੁਗਲੁਕੀ ਹੁਕਮਾਂ ਵਿਰੁੱਧ ਸਖਤ ਕਾਰਵਾਈ ਕੀਤੀ ਜਾਵੇ।

ਵੱਖ-ਵੱਖ ਸਿਆਸੀ ਪਾਰਟੀਆਂ ਦੇ ਸੈਂਕੜੇ ਯੂਥ ਆਗੂਆਂ ਦੀਆਂ ਧਾੜਾਂ ਦੀਆਂ ਹਰਕਤਾਂ ਉੱਤੇ ਨਿਗਾਹ ਰੱਖੀ ਜਾਵੇ। ਉਨ੍ਹਾਂ ਨੂੰ ਨੈਤਿਕਤਾ ਤੇ ਅਨੁਸ਼ਾਸਨ ਦੇ ਸਬਕ ਪੜ੍ਹਾਏ ਜਾਣ।

ਪੂੰਜੀਵਾਦੀ ਲੁੱਟ ਉੱਤੇ ਅਧਾਰਤ ਰਾਜਨੀਤ੍ਰਿਕ ਪ੍ਰਣਾਲੀ ਹੇਠ, ਬੰਦਾ ਪੂੰਜ ਕੇ ਸਵਾਰਥੀ ਗੈਰ ਸਮਾਜੀ, ਮੁਨਾਫਾਖੋਰ ਹੋ ਜਾਂਦਾ ਹੈ। ਵੱਡੇ ਭ੍ਰਿਸ਼ਟ ਆਗੂਆਂ ਦੇ ਲਾਡਲੇ ਵਿਗੜੇ, ਮੁਸ਼ਟੰਡੇ ਸੜਕਾਂ ਉੱਤੇ ਮੋਟਰਸਾਈਕਲ, ਜੀਪਾਂ ਭਜਾਈ ਫਿਰਦੇ ਹਨ। ਇਨ੍ਹਾਂ ਦੀ ਪਸ਼ੂ-ਸੋਚ ਤੇ ਅਪਰਾਧੀ ਮਾਨਸਿਕਤਾ ਬਾਜ਼ਾਰ ਵਿੱਚ ਜਾਂਦੀ ਕਿਸੇ ਕੁੜੀ ਨੂੰ ਕੁਚਲ ਵੀ ਸਕਦੀ ਹੈ। ਜਬਰੀ ਉੱਠਾ ਕੇ ਵੀ ਲੈ ਜਾ ਸਕਦੀ ਹੈ। ਸੜਕ ਉੱਤੇ ਆ ਜਾ ਰਹੇ ਲੋਕ ਤਮਾਸ਼ਬੀਨ ਬਣੇ ਖੜੇ ਰਹਿੰਦੇ ਹਨ। ਜਮੀਰਾਂ ਮਰ ਗਈਆਂ ਹਨ। ਔਰਤ ਮੰਡੀ ਦੀ ਉਪਭੋਗਤਾਵਾਦੀ ਵਸਤੂ ਨਹੀਂ। ਔਰਤ ਦੀ ਮੁਕਤੀ, ਮਨੁੱਖ ਹੱਥੋਂ ਮਨੁੱਖ ਦੀ ਲੁੱਟ ਵਾਲਾ ਸਿਸਟਮ ਖਤਮ ਹੋਣ ਨਾਲ ਹੋ ਸਕਦੀ ਹੈ। ਇਹ ਮਸਲਾ ਜਾਗੀਰੂ ਸਾਮਰਾਜੀ ਸਭਿਆਚਾਰ ਦੇ ਪਤਨ ਨਾਲ ਜੁੜਿਆ ਹੋਇਆ ਹੈ। ਸਖਤ ਕਾਨੂੰਨਾਂ ਦੀ ਲੋੜ ਹੈ।

9463808697

—0—

# ਕੀ ਮੈਂ ਹਮੇਸ਼ਾ ਬੇਗਾਨੀ ਹੀ ਰਹਾਂਗੀ ?

**ਜਸਮੀਤ ਕੌਰ**

*"ਤੂੰ ਜੰਮੀ ਤਾਂ ਮਾਪੇ ਕਹਿਣ ਪਰਾਈ ਹੈਂ ਧੀਏ*
*ਸੁਹਰੇ ਘਰ ਵਿੱਚ ਕਹਿਣ ਬੇਗਾਨੀ ਜਾਈਂ ਹੈ ਧੀਏ*
*ਕਿਹੜੇ ਘਰ ਦੀ ਆਖਾਂ ਤੈਨੂੰ - ਕੀ ਸਤਿਕਾਰ ਦਿਆਂ"*

ਅੱਜ ਅਸੀਂ ਇੱਕ ਬਹੁਤ ਹੀ ਪੜ੍ਹੇ-ਲਿਖੇ ਤੇ ਆਧੁਨਿਕ ਯੁੱਗ ਵਿੱਚ ਰਹਿੰਦੇ ਹਾਂ ਤੇ ਮੈਂ ਉਮੀਦ ਕਰਦੀ ਹਾਂ ਕਿ ਉੱਪਰ ਲਿੱਖੀਆਂ ਤੁੱਕਾਂ ਸਾਡੇ ਤੇ ਲਾਗੂ ਨਹੀਂ ਹੁੰਦੀਆਂ। ਇੰਨਾਂ ਪੜ੍ਹੇ -ਲਿਖੇ ਹੋਣ ਕਰਕੇ ਅਸੀਂ ਘੱਟੋ ਘੱਟ ਆਪਣੀ ਧੀਆਂ ਨੂੰ ਬੇ ਗਾਨੀਆਂ ਨਹੀਂ ਸਮਝਦੇ ਤੇ ਪੁੱਤਰਾਂ ਵਾਂਗ ਹੀ ਪਾਲਦੇ ਹਾਂ। ਪੜ੍ਹਾਉਂਦੇ ਹਾਂ ਤੇ ਇੱਕ ਵਧੀਆ ਜਿੰਦਗੀ ਦਿੰਦੇ ਹਾਂ। ਪਰ ਅਫਸੋਸ ਸਾਡੀ ਧੀਆਂ ਨੂੰ ਇੱਕ 'ਬੋਝ' ਸਮਝਣ ਵਾਲੀ ਸੋਚ ਹੁਣ ਤਕ ਨਹੀਂ ਬਦਲੀ। ਧੀ ਦੇ ਜਨਮ ਦੀ ਖੁਸ਼ੀ ਬਾਅਦ ਵਿੱਚ ਹੁੰਦੀ ਹੈ ਪਹਿਲਾਂ ਧੀ ਨਾਲ ਜੁੜੀਆਂ ਜਿੰਮੇਵਾਰੀਆਂ ਤੇ ਫਰਜ਼ਾਂ ਦੀ ਚਿੰਤਾ ਸ਼ੁਰੂ ਹੋ ਜਾਂਦੀ ਹੈ। ਜਦ ਤਕ ਅਸੀਂ ਆਪਣੀ ਇਸ ਸੋਚ ਨੂੰ ਨਹੀਂ ਬਦਲਾਂਗੇ ਸਮਾਜ ਵਿੱਚ ਧੀਆਂ ਨਾਲ ਜੁੜੀਆਂ ਕੁਰੀਤੀਆਂ ਵਿੱਚ ਕੋਈ ਬਦਲਾਵ ਨਹੀਂ ਆਏਗਾ। ਫੇਰ ਚਾਹੇ ਉਹ ਭਰੂਣ ਹੱਤਿਆ ਹੋਵੇ, ਦਾਜ ਦੀ ਸਮੱਸਿਆ ਹੋਵੇ, ਘਰੇਲੂ ਹਿੰਸਾ ਦੀ ਸਮੱਸਿਆ ਹੋਵੇ ਜਾਂ ਫੇ ਰ ਕੋਈ ਵੀ।

ਅਸੀਂ ਜਿੰਨਾਂ ਮਰਜ਼ੀ ਕਹਿ ਲਈਏ ਕਿ ਅਸੀਂ ਧੀਆਂ ਤੇ ਪੁੱਤਰਾਂ ਵਿੱਚ ਕੋਈ ਫ਼ਰਕ ਨਹੀਂ ਕਰਦੇ ਪਰ ਸਾਡੀ ਮਾਨਸਿਕਤਾ ਵਿੱਚ ਧੀਆਂ ਪ੍ਰਤੀ ਜੋ ਵਿਤਕਰੇ ਹਨ ਉਹ ਅਸੀਂ ਮੰਨਣ ਨੂੰ ਤਿਆਰ ਨਹੀਂ ਹੁੰਦੇ। ਬਚਪਨ ਤੋਂ ਹੀ ਇੱਕ ਕੁੜੀ ਦੀ ਪਰਵਰਿਸ਼ ਦਿਮਾਗ ਵਿੱਚ ਇਹ ਰੱਖ ਕੇ ਕੀਤੀ ਜਾਂਦੀ ਹੈ ਕਿ ਕੱਲ ਨੂੰ ਇਸਦਾ ਵਿਆਹ ਹੋਣਾ ਹੈ ਤੇ ਇਸ ਨੇ ਸੁਹਰੇ ਘਰ ਜਾਣਾ ਹੈ। ਪੜ੍ਹਾਈ ਦੇ ਨਾਲ ਨਾਲ ਉਸ ਨੂੰ ਬਚਪਨ ਤੋਂ ਹੀ ਘਰੇਲੂ ਕੰਮ ਜ਼ਿਆਦਾ ਸਿਖਾਏ ਜਾਂਦੇ ਹਨ ਤੇ ਮੁੰਡਿਆਂ ਨੂੰ ਕਦੇ ਨਹੀਂ। ਆਖਿਰ ਕਿਉਂ? ਦੁਨੀਆ ਦੇ ਕਿਸ ਗ੍ਰੰਥ ਵਿੱਚ ਲਿਖਿਆ ਹੈ ਕਿ ਘਰ ਦੇ ਕੰਮ ਇੱਕ ਕੁੜੀ ਹੀ ਕਰੇਗੀ ਤੇ ਆਦਮੀ ਬਾਹਰ ਜਾਏਗਾ। ਜੇਕਰ ਅੱਜ ਇੱਕ ਕੁੜੀ ਪੜ੍ਹ ਲਿੱਖ ਕੇ ਮੁੰਡਿਆਂ ਦੇ ਬਰਾਬਰ ਕੰਮ ਕਰਦੀ ਹੈ ਤਾਂ ਫਿਰ ਵੀ ਸਿਰਫ ਉਸਨੂੰ ਹੀ ਕਿਉਂ ਘਰੇਲੂ ਜਿਮੇਵਾਰੀਆਂ ਬਾਰੇ ਦੱਸਿਆ ਜਾਂਦਾ ਹੈ। ਵੈਸੇ ਘਰ ਚਲਾਉਣਾ ਕੋਈ ਵੱਡਾ ਜਾਂ ਔਖਾ ਕੰਮ ਨਹੀਂ - ਜਦ ਇੱਕ ਕੁੜੀ ਪੂਰਾ ਦੇਸ਼ ਚਲਾ ਸਕਦੀ ਹੈ, ਪਰ ਗੱਲ ਹੈ ਸਿਰਫ ਮਾਨਸਿਕਤਾ ਦੀ। ਕਿਉਂ ਸਭ ਰੋਕਾਂ, ਸਭ ਬੰਦਸ਼ਾਂ, ਕੁੜੀਆਂ ਤੇ ਹੀ ਲਗਾਈਆਂ ਜਾਂਦੀਆਂ ਹਨ। ਕਿਉਂ ਆਪਣੀ ਘਰ ਦੀ ਇੱਜ਼ਤ ਨੂੰ ਸਿਰਫ ਕੁੜੀਆਂ ਨਾਲ ਜੋੜਿਆਂ ਜਾਂਦਾ ਹੈ। ਮੁੰਡਿਆਂ ਨਾਲ ਕੀ ਘਰ ਦੀ ਇੱਜ਼ਤ ਨਹੀਂ। ਉਨ੍ਹਾਂ ਨੂੰ ਕਿਉਂ ਕਦੇ ਚੰਗੇ ਸੰਸਕਾਰ ਨਹੀਂ ਸਿਖਾਏ ਜਾਂਦੇ। ਕਦੇ ਕਿਸੇ ਗੱਲ ਤੋਂ ਨਹੀਂ ਰੋਕਿਆ ਜਾਂਦਾ।

ਪਰਵਰਿਸ਼ ਤੋਂ ਬਾਅਦ ਗੱਲ ਆਉਂਦੀ ਹੈ ਕੁੜੀ ਦੇ ਵਿਆਹ ਦੀ ਜਿਸ ਵਿੱਚ ਸਭ ਤੋਂ ਵੱਡੀ ਕੁਰੀਤੀ ਸਾਹਮਣੇ ਆਉਂਦੀ ਹੈ - ਦਾਜ। ਸ਼ਰਮ ਨਾਲ ਮਰ ਜਾਣਾ ਚਾਹੀਦਾ ਹੈ ਉਨ੍ਹਾਂ ਲੋਕਾਂ ਨੂੰ ਜਿਹੜੇ ਦਾਜ ਮੰਗਦੇ ਹਨ। ਮੈਂ ਉਨ੍ਹਾਂ ਮੁੰਡਿਆਂ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਤੁਸੀਂ ਇਸ ਲਾਇਕ ਵੀ ਨਹੀਂ ਕਿ ਖੁਦ ਆਪਣੇ ਪੈਰਾਂ ਤੇ ਉਹ ਸਭ ਚੀਜ਼ਾਂ ਲੈ ਪਾਓ ਜੋ ਕਿਸੇ ਕੁੜੀ ਤੋਂ ਮੰਗਦੇ ਹੋ। ਲਾਹਨਤ ਹੈ ਤੁਹਾਡੀ ਸੋਚ ਅਤੇ ਅਣਖ ਉੱਤੇ । ਸਾਰੀ ਜਿੰਦਗੀ ਆਪਣੀ ਮਰਦਾਨਗੀ ਦੀ ਨੁਮਾਇਸ਼ ਕਰਦੇ ਹੋ ਤੇ ਦਾਜ ਲੈਣ ਦੀ ਵਾਰ ਕੀ ਹੋ ਜਾਂਦਾ ਹੈ ਤੁਹਾਨੂੰ। ਤਦ ਤੁਹਾਡੀ ਸਾਰੀ ਅਣਖ ਸਾਰੀ ਮਰਦਾਨਗੀ ਮੁੱਕ ਜਾਂਦੀ ਹੈ। ਜਦ ਹੱਥ ਅੱਡ ਕੇ ਇੰਨਾਂ ਕੁਝ ਮੰਗਦੇ ਹੋ। ਮੈਂ ਮੁੰਡਿਆਂ ਦੇ ਮਾਂ-ਬਾਪ ਤੋਂ ਵੀ ਪੁੱਛਣਾ ਚਾਹੂੰਗੀ ਕਿ ਕੋਈ ਤੁਹਾਨੂੰ ਆਪਣੀ ਇੰਨੀ ਅਨਮੋਲ ਚੀਜ਼ 'ਆਪਣੀ ਧੀ ਦੇ ਰਿਹਾ ਹੈ' ਜਿਸ ਨੂੰ ਉਨ੍ਹਾਂ ਨੇ ਬਚਪਨ ਤੋਂ ਇੰਨੇ ਪਿਆਰ ਨਾਲ ਪਾਲਿਆ, ਪੜ੍ਹਾਇਆ, ਇੱਕ ਚੰਗਾ ਇਨਸਾਨ ਬਣਾਇਆ। ਇੱਕ ਮਿੰਟ ਵਿੱਚ ਉਸ ਧੀ ਨੂੰ ਤੁਹਾਡੇ ਹਵਾਲੇ ਕਰ ਦਿੱਤਾ, ਹਾਲੇ ਵੀ ਤੁਹਾਨੂੰ ਉਸ ਦੇ ਸਾਹਮਣੇ ਨਿਰਜੀਵ ਚੀਜ਼ਾਂ ਜ਼ਿਆਦਾ ਪਿਆਰੀਆਂ ਲੱਗਦੀਆਂ ਹਨ। ਕਿਵੇਂ ਸੋਚ ਲੈਂਦੇ ਹੋ ਫਿਰ ਕਿ ਜਿਸ ਕੁੜੀ ਦੇ ਘਰ ਦਿਆਂ ਨਾਲ ਤੁਸੀਂ ਇਹ ਸਭ ਕਰਦੇ ਹੋ ਕੱਲ ਨੂੰ ਉਹ ਤੁਹਾਡੀ ਸੇਵਾ ਕਰੇਗੀ। ਸਾਡੇ ਘਰਾਂ ਵਿੱਚ ਇਹ ਗੱਲ ਵੀ ਬਹੁਤ ਪ੍ਰਚਲਿਤ ਹੈ ਕਿ ਅਸੀਂ ਆਪਣੀ ਕੁੜੀ ਦੇ ਵਿਆਹ 'ਤੇ ਇਨ੍ਹਾਂ ਦਾਜ ਦਿੱਤਾ ਸੀ ਹੁਣ ਮੁੰਡੇ ਦੀ ਵਾਰ ਨੂੰ ਕੁਝ ਨਾ ਲਈਏ ਇਹ ਕਿਵੇਂ ਹੋ ਸਕਦਾ। ਮੈਂ ਪੁੱਛਦੀ ਹਾਂ ਫਿਰ ਕੀ ਫਰਕ ਰਹਿ ਜਾਏਗਾ ਉਨ੍ਹਾਂ ਦੀ ਤੇ ਤੁਹਾਡੀ ਸੋਚ ਵਿੱਚ। ਆਪਣੇ ਘਰ ਦਾਜ ਨਾ ਲੈ ਕੇ ਤੁਸੀਂ ਇੱਕ ਚੰਗੇ ਕੰਮ ਦੀ ਸ਼ੁਰੂਆਤ ਕਰ ਸਕਦੇ ਹੋ।

ਹੁਣ ਮੈਂ ਉਨ੍ਹਾਂ ਕੁੜੀਆਂ ਤੋਂ ਪੁੱਛਣਾ ਚਾਹੂੰਗੀ ਜੋ ਖੁਦ ਆਪਣੇ ਘਰ ਦਿਆਂ ਤੋਂ ਮੰਗ ਕੇ ਦਾਜ ਲੈ ਕੇ ਜਾਂਦੀਆਂ ਹਨ। ਇਹ ਕਹਿ ਕੇ ਕਿ ਸਾਨੂੰ ਸਾਡੀ ਜ਼ਰੂਰਤ ਦਾ ਸਮਾਨ ਚਾਹੀਦਾ

ਹੈ ਤਾਂ ਕਿ ਕਿਸੇ ਤੋਂ ਮੰਗਣਾ ਨਾ ਪਵੇ, ਕੀ ਤੁਹਾਡੇ ਮਾਂ-ਬਾਪ ਨੇ ਤੁਹਾਨੂੰ ਪੜ੍ਹਾਇਆ, ਇਸ ਕਾਬਿਲ ਬਣਾਇਆ ਕਿ ਆਪਣੇ ਪੈਰਾਂ ਤੇ ਖੜੇ ਹੋ ਸਕੋ, ਉਹ ਘੱਟ ਹੈ? ਜਿੰਦਗੀ ਵਿੱਚ ਕੁਝ ਬਣ ਕੇ, ਅਜਿਹਾ ਸਮਾਨ ਤਾਂ ਤੁਸੀਂ ਬਹੁਤ ਵਾਰ ਲੈ ਸਕਦੇ ਹੋ। ਮੈਂ ਗੁਜ਼ਾਰਿਸ਼ ਕਰਨਾ ਚਾਹੁੰਗੀ ਕਿ ਜੋ ਅੱਜ ਤੁਹਾਡੇ ਤੋਂ ਜ਼ਿਆਦਾ ਮੁੱਲ ਦੇ ਕੌੜੀ ਦੇ ਸਮਾਨ ਦਾ ਪਾ ਰਿਹਾ ਹੈ ਕੱਲ ਨੂੰ ਤੁਹਾਡੀ ਕੀ ਇੱਜ਼ਤ ਕਰੇਗਾ। ਤੁਹਾਡੇ ਵਿੱਚ ਇੰਨੀ ਹਿੰਮਤ ਹੋਣੀ ਚਾਹੀਦੀ ਹੈ ਕਿ ਅਜਿਹੇ ਰਿਸ਼ਤਿਆਂ ਨੂੰ ਮਨਾਂ ਕਰ ਸਕੋ ਤੇ ਪ੍ਰਣ ਕਰੋ ਕਿ ਬਿਨ੍ਹਾਂ ਦਹੇਜ ਤੋਂ ਹੀ ਵਿਆਹ ਕਰੋਗੇ ਤਾਂ ਕਿ ਕੱਲ ਨੂੰ ਤੁਹਾਡੀ ਇੱਜ਼ਤ ਹੋਵੇ ਤੁਹਾਡੇ ਦਾਜ ਦੀ ਨਹੀਂ। ਮੇਰਾ ਸਭ ਤੋਂ ਵੱਡਾ ਸਵਾਲ ਹੈ ਉਨ੍ਹਾਂ ਆਗੂਆਂ ਨੂੰ ਜੋ ਕੁੜੀਆਂ ਦੇ ਸਾਮੂਹਿਕ ਵਿਆਹ ਕਰਨ ਨੂੰ ਬਹੁਤ ਵੱਡਾ ਪੁੰਨ ਦਾ ਕੰਮ ਸਮਝਦੇ ਹਨ। ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਗੀ ਕਿ ਇਹ ਤੁਸੀਂ ਪੁੰਨ ਨਹੀਂ ਕਰ ਰਹੇ ਬਲਕਿ ਇੱਕ ਬਹੁਤ ਵੱਡੇ ਪਾਪ ਨੂੰ ਵਧਾ ਰਹੇ ਹੋ। ਵੱਡੇ -ਵੱਡੇ ਇਸ਼ਤਿਹਾਰ ਲਗਾਏ ਜਾਂਦੇ ਹਨ, ਸਟੇਜ਼ਾਂ ਤੇ ਅਨਾਊਸਮੈਂਟ ਕੀਤੀ ਜਾਂਦੀ ਹੈ ਕਿ ਇੱਕ ਇੱਕ ਕੁੜੀ ਨੂੰ ਇਨ੍ਹਾਂ-ਇਨ੍ਹਾਂ ਸਮਾਨ ਦਿੱਤਾ ਜਾ ਰਿਹਾ ਹੈ। ਵਾਹ ਓਏ ਦਾਜ ਦਾ ਇੰਨੇ ਉੱਚੇ ਪੱਧਰ ਤੇ ਪ੍ਰਚਾਰ। ਕਿਸੇ ਵੀ ਰੂਪ ਵਿੱਚ ਹੋਵੇ ਕਿਸੇ ਵੀ ਨਾ ਨਾਲ ਹੋਵੇ ਹੈ ਤਾਂ ਦਾਜ ਹੀ ਨਾ। ਫਿਰ ਸਟੇਜ ਤੇ ਕਿਹਾ ਜਾਂਦਾ ਹੈ ਕਿ ਫਲਾਨੇ ਬਾਬਾ ਜੀ ਨੇ ਕਿਨਾ ਵੱਡਾ ਕੰਮ ਕੀਤਾ ਹੈ। ਸਮਾਜ ਦੀ ਭਲਾਈ ਲਈ। "ਧੀ ਤਾਂ ਇੱਕ ਤੋਰਨੀ ਔਖੀ ਹੈ ਬਾਬਾ ਜੀ ਨੇ ਤਾਂ 50 ਤੋਰ ਦਿੱਤੀਆਂ।" ਤੇ ਫਿਰ ਜੈਕਾਰੇ ਛੱਡੇ ਜਾਂਦੇ ਨੇ। ਕੀ ਸੁਨੇਹਾ ਦਿੱਤਾ ਜਾ ਰਿਹਾ ਹੈ ਇੰਨੇ ਵੱਡੇ ਪੱਧਰ ਤੇ ਕਿ ਦਾਜ ਬਿਨ੍ਹਾਂ ਵਿਆਹ ਨੀ ਹੋ ਸਕਦਾ। ਬਹੁਤ ਔਖਾ ਹੈ ਇੱਕ ਧੀ ਨੂੰ ਤੋਰਨਾ। ਮੈਂ ਪੁੱਛਦੀ ਹਾਂ ਵਿਆਹ ਕਰਨਾ ਇਨ੍ਹਾਂ ਔਖਾ ਕਿਉਂ ਬਣਾਇਆ ਹੋਇਆ ਹੈ ਸਾਡੇ ਸਮਾਜ ਵਿੱਚ। ਇੰਨੇ ਲੱਖਾਂ ਰੁਪਏ ਕਿਉਂ ਲੱਗਦੇ ਨੇ ਚਾਰ ਲਾਵਾਂ ਲੈਣ ਦੇ। ਫਿਰ ਤਾਂ ਇਹ ਗੱਲ ਕਹਿਣ ਵਿੱਚ ਕੋਈ ਦੋ ਰਾਏ ਨਹੀਂ ਕਿ ਦੁਨੀਆਂ ਵਿੱਚ ਬਹੁਤ ਮਹਿੰਗੀ ਚੀਜ਼ ਹੈ 'ਚਾਰ ਲਾਵਾਂ'। ਤਾਂ ਹੀ ਤਾਂ ਇਨੇ ਆਗੂਆਂ ਨੂੰ, ਸਮਾਜ ਸੇਵੀ ਸੰਸਥਾਵਾਂ ਨੂੰ ਇਸ ਚੀਜ਼ ਲਈ ਸਾਹਮਣੇ ਆਉਣਾ ਪੈ ਰਿਹਾ ਹੈ। ਕਿਉਂਕਿ ਕਿਸੇ ਗਰੀਬ ਦੀ ਤਾਂ ਔਕਾਤ ਹੀ ਨਹੀਂ ਕਿ ਇਸ ਚੀਜ਼ ਨੂੰ ਖ਼ੁੱਦ ਲੈ ਸਕੇ। ਆਖਿਰ ਵਿਆਹ ਨੂੰ ਆਪਣੇ ਸੋਸ਼ਲ ਸਟੇਟਸ ਨਾਲ ਕਿਉਂ ਜੋੜਿਆ ਜਾਂਦਾ ਹੈ। ਕੀ ਬਿਨ੍ਹਾਂ ਕਿਸੇ ਖਰਚੇ ਤੋਂ ਆਮ ਵਿਆਹ ਕਰਨਾ ਸ਼ਰਮ ਵਾਲੀ ਗੱਲ ਹੈ! ਸਾਡੇ ਦੇਸ਼ ਵਿੱਚ ਲੱਖਾਂ ਲੋਕ ਰੋਜ਼ ਬਿਨ੍ਹਾਂ ਕੁਝ ਖਾਏ ਸੌਂਦੇ ਨੇ। ਵਿਆਹ ਤੇ ਬਰਬਾਦ ਕੀਤੇ ਪੈਸੇ ਨਾਲ ਲੱਖਾਂ ਲੋਕ ਪਤਾ ਨੀ ਕਿਨੇ ਹੀ ਦਿਨ ਆਪਣੇ ਪੇਟ ਭਰ ਲੈਣਗੇ। ਮੈਂ ਉਨ੍ਹਾਂ ਆਗੂਆਂ ਤੋਂ ਪੁੱਛਣਾ ਚਾਹੁੰਗੀ ਕਿ ਇਨ੍ਹਾਂ ਪੈਸਾ ਜੇ ਇਸ ਦਾਜ ਵਰਗੇ ਪਾਪ ਨੂੰ ਪ੍ਰਚਾਰਨ ਤੋਂ ਬਿਹਤਰ ਓਹੀ ਕੁੜੀਆਂ ਦੀ ਪੜ੍ਹਾਈ ਤੇ ਲਗਾ ਦਿੰਦੇ ਤਾਂ ਇਸ ਤੋਂ ਬਹੁਤ ਵਧੀਆ ਜਿੰਦਗੀ ਉਨ੍ਹਾਂ ਨੂੰ ਦੇ ਸਕਦੇ ਸੀ ਤੇ ਇਹ ਉਹ ਅੱਗੇ ਪੜ੍ਹ ਲਿਖ ਕੇ ਪਤਾ ਨਹੀਂ ਹੋਰ ਕਿੰਨੀਆਂ ਜਿੰਦਗੀਆਂ ਸਵਾਰਦੀਆਂ।

ਮੇਰੀ ਸਭ ਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਜੋ ਪੈਸੇ ਤੁਸੀਂ ਆਪਣੀ ਧੀ ਦੇ ਵਿਆਹ ਅਤੇ ਦਾਜ ਉੱਤੇ ਲਗਾਉਂਦੇ ਨੇ ਉਹੀ ਉਸ ਦੀ ਪੜ੍ਹਾਈ ਤੇ ਲਗਾਉ ਤਾਂ ਕਿ ਉਹ ਆਪਣੇ ਪੈਰਾਂ ਤੇ ਖੜ੍ਹੀ ਹੋ ਸਕੇ ਤੇ ਆਪਣੇ ਨਾਲ ਨਾਲ ਤੁਹਾਡਾ ਵੀ ਨਾਮ ਰੋਸ਼ਨ ਕਰੇ। ਇੰਨੀ ਫਜ਼ੂਲ ਖਰਚੀ ਨਾ ਕਰਕੇ ਆਮ ਵਿਆਹ ਕਰੋ ਤੇ ਬਾਕੀਆਂ ਲਈ ਵੀ ਇੱਕ ਮਿਸਾਲ ਬਣੋ। ਤੁਹਾਡੇ ਇਸ ਪੈਸੇ ਨਾਲ ਕਿਸੇ ਨੰਗੇ ਨੂੰ ਕਪੜੇ ਮਿਲ ਸਕਦੇ ਹਨ, ਕਿਸੇ ਭੁੱਖੇ ਨੂੰ ਰੋਟੀ ਮਿਲ ਸਕਦੀ ਹੈ, ਕਿਸੇ ਬੇਘਰ ਨੂੰ ਛੱਤ ਮਿਲ ਸਕਦੀ ਹੈ। ਵਿਆਹ ਦੇ ਦੋ ਦਿਨ ਵਿੱਚ ਇਨ੍ਹਾਂ ਪੈਸਾ ਬਰਬਾਦ ਕਰਕੇ ਕੀ ਮਿਲਦਾ ਹੈ? ਮੈਂ ਇਹ ਵੀ ਕਹਿਣਾ ਚਾਹੁੰਗੀ ਕਿ ਆਪਣੀ ਧੀ ਦਾ ਰਿਸ਼ਤਾ ਕਰਦੇ ਸਮੇਂ ਕਿਸੇ ਦੇ ਦਾਜ ਮੰਗਣ ਨਾ ਮੰਗਣ ਨਾਲ ਉਸ ਦੀ ਸੋਚ ਦਾ ਪਤਾ ਚਲਦਾ ਹੈ। ਜੋ ਅੱਜ ਤੁਹਾਡੀ ਧੀ ਤੋਂ ਜ਼ਿਆਦਾ ਅਹਿਮੀਅਤ ਉਸ ਨਾਲ ਆਉਣ ਵਾਲੇ ਸਮਾਨ ਨੂੰ ਦੇ ਰਹੇ ਹਨ, ਉਸ ਘਰ ਵਿੱਚ ਤੁਹਾਡੀ ਧੀ ਦੀ ਕਦੇ ਇੱਜ਼ਤ ਨਹੀਂ ਹੋਵੇਗੀ ਤੇ ਨਾ ਹੀ ਉਹ ਖੁਸ਼ ਰਹਿ ਪਾਵੇਗੀ। ਕਈ ਲੋਕ ਮੰਨਦੇ ਹਨ ਕਿ ਸਾਡੀ ਇੰਨੀ ਹੈਸੀਅਤ ਹੈ ਤਾਂ ਅਸੀਂ ਜ਼ਰੂਰ ਦਵਾਂਗੇ। ਗੱਲ ਕੁਝ ਦੇਣ ਜਾਂ ਨਾ ਦੇਣ ਦੀ ਨਹੀਂ ਹੈ, ਗੱਲ ਹੈ ਆਪਣੀ ਅਤੇ ਸਮਾਜ ਦੀ ਮਾਨਸਿਕਤਾ ਬਦਲਣ ਦੀ। ਅੰਤ ਵਿੱਚ ਇਹੀ ਕਹਿਣਾ ਚਾਹੁੰਦੀ ਕਿ ਜੇ ਤੁਸੀਂ ਧੀ ਵਾਲੇ ਹੋ ਇਸ ਦਾ ਮਤਲਬ ਇਹ ਬਿਲਕੁਲ ਨਹੀਂ ਕਿ ਖੁਦ ਨੂੰ ਨੀਵਾਂ ਜਾਂ ਕਮਜ਼ੋਰ ਸਮਝੋ। ਤੁਸੀਂ ਕਿਸੇ ਨੂੰ ਆਪਣੀ ਧੀ ਦੇ ਰਹੇ ਹੋ ਤੁਹਾਡਾ ਇਹਸਾਨ ਤਾਂ ਉਹ ਸਾਰੀ ਉਮਰ ਨਹੀਂ ਉਤਾਰ ਸਕਦੇ। ਧੀ ਨੂੰ ਇਕ ਬੋਝ ਸਮਝਣ ਵਾਲੀ ਸੋਚ ਨੂੰ ਬਦਲੋ। ਧੀ ਨੂੰ ਇੱਕ ਜ਼ਿੰਮੇਵਾਰੀ ਨਹੀਂ ਆਪਣਾ ਗਰੂਰ ਸਮਝੋ ਫਿਰ ਦੇਖਿਓ ਉਹ ਕਦੇ ਤੁਹਾਡੇ ਮੋਢਿਆਂ ਨੂੰ ਝੁਕਾਇਗੀ ਨਹੀਂ ਬਲਕਿ ਹਮੇਸ਼ਾ ਉੱਚਾ ਰਖੇਗੀ। ਜਦ ਤੱਕ ਅਸੀਂ ਆਪਣੀ ਇਸ ਮਾਨਸਿਕਤਾ ਨੂੰ ਨਹੀਂ ਬਦਲਦੇ ਸਾਡੀਆਂ ਧੀਆਂ ਕਦੇ ਖੁਸ਼ ਨਹੀਂ ਰਹਿਣਗੀਆਂ ਤੇ ਸਮਾਜ ਵਿਚੋਂ ਇਹ ਕੁਰੀਤੀਆਂ ਵੀ ਕਦੇ ਨਹੀਂ ਮੁੱਕ ਸਕਦੀਆਂ।

—0—

# ਰੱਬ ਦੀ ਖੇਡ

ਜਸਬੀਰ ਸਿੰਘ ਜੌਲੀ,
ਰੀਟਾ: ਐਸ.ਡੀ.ਐਮ. (ਈ)
ਦਿੱਲੀ ਸਰਕਾਰ

ਸੰਸਾਰ ਦੀ ਰਚਨਾ ਰੱਬ ਦੀ ਖੇਡ ਹੈ। ਉਸ ਨੇ ਇਸ ਧਰਤੀ ਤੇ ਕਈ ਕਿਸਮ ਦੀ ਨਿਆਮਤਾਂ ਦੀ ਉਤਪੱਤੀ ਕੀਤੀ ਹੋਈ ਹੈ। ਅਸੀਂ ਇਸ ਧਰਤੀ ਤੇ ਜੋ ਕੁਝ ਵੀ ਕੁਦਰਤੀ ਨਜ਼ਾਰੇ, ਕਈ ਦੂਸਰੀ ਚੀਜ਼ਾਂ ਅਤੇ ਲੋਗ ਦੇਖਦੇ ਹਾਂ ਉਨ੍ਹਾਂ ਦੀ ਉਤਪੱਤੀ ਅਤੇ ਬਨਾਵਟ ਵਿੱਚ ਰੱਬ ਦਾ ਹੀ ਹੱਥ ਹੈ। ਅਸੀਂ ਇਸ ਧਰਤੀ ਤੇ ਜੋ ਵੀ ਵਡੇ ਵਡੇ ਪਹਾੜ, ਸਮੁੰਦਰ, ਨਦੀ, ਨਾਲੇ, ਜੰਗਲ, ਪੇੜ ਪੌਦੇ, ਬਨਸਪਤੀ, ਕੀੜੇ ਮਕੌੜੇ , ਪਸ਼ੂ ਪੰਖੀ ਅਤੇ ਇਨਸਾਨ ਦੇਖਦੇ ਹਾਂ, ਇਨ੍ਹਾਂ ਸਭ ਦੀ ਉਤਪੱਤੀ ਰੱਬ ਦੀ ਮਰਜ਼ੀ ਅਤੇ ਕ੍ਰਿਪਾ ਕਰਕੇ ਹੀ ਹੈ। ਇਨ੍ਹਾਂ ਸਭ ਚੀਜ਼ਾਂ ਨੂੰ ਬਣਾ ਕੇ ਉਹ ਅਪਣੀ ਖੇਡ ਆਪ ਹੀ ਦੇਖ ਰਿਹਾ ਹੈ। ਇਹ ਉਸ ਦੀ ਖੇਡ ਹੈ ਕਿ ਉਹ ਕਿਸ ਵੇਲੇ ਕਿਸ ਚੀਜ਼ ਦੀ ਉਤਪੱਤੀ ਕਰ ਦੇਵੇ ਤੇ ਕਿਸਦਾ ਖਾਤਮਾ। ਉਸ ਨੂੰ ਨਾ ਤਾਂ ਕੋਈ ਪੁਛ ਸਕਦਾ ਹੈ ਤੇ ਨਾ ਹੀ ਕੋਈ ਕੁਝ ਕਹਿ ਸਕਦਾ ਹੈ ਕਿਉਂਕਿ ਉਹ ਸੰਪੂਰਨ ਕਲਾ ਸਮੱਰਥ ਹੈ। ਅਸੀਂ ਤਾਂ ਉਸ ਦੀ ਖੇਡ ਨੂੰ ਸਿਰਫ ਚੁਪਚਾਪ ਦੇਖ ਹੀ ਸਕਦੇ ਹਾਂ। ਪੜ੍ਹਨ ਸੁਣਨ ਵਿੱਚ ਇਹ ਆਮ ਆਉਂਦਾ ਹੈ ਕਿ ਇਨਸਾਨ ਦਾ ਜਨਮ 84 ਲੱਖ ਜੂਨਾਂ ਵਿਚੋਂ ਇਕ ਉਤਮ ਅਵਸਥਾ ਹੈ ਇਹ ਸਭ ਉਸ ਖੁਦਾ ਦੀ ਕ੍ਰਿਪਾ ਹੀ ਹੈ ਕਿ ਅਸੀਂ ਇਨਸਾਨ ਦੇ ਰੂਪ ਵਿੱਚ ਇਸ ਧਰਤੀ ਤੇ ਵਿਚਰ ਰਹੇ ਹਾਂ। ਗੁਰਬਾਣੀ ਵੀ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਤੇ ਸਮਝਾਉਂਦੀ ਹੈ ਕਿ "ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ" ਅੰਕ 207 ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

ਰੱਬ ਦੀ ਖੇਡ ਦੇ ਨਜ਼ਾਰੇ ਸਾਨੂੰ ਕਈ ਥਾਵਾਂ ਤੇ ਅਤੇ ਕਈ ਰੂਪਾਂ ਵਿੱਚ ਆਮ ਦੇਖਣ ਨੂੰ ਮਿਲ ਜਾਂਦੇ ਹਨ। ਇਹ ਰੱਬ ਦੀ ਹੀ ਖੇਡ ਹੈ ਕਿ ਇਨਸਾਨ ਦੇ ਜਨਮ ਤੇ ਉਸ ਨੇ ਹਰ ਇਨਸਾਨ ਦੇ ਕੰਨ ਵਿੱਚ ਇਹ ਆਖ ਦਿੱਤਾ ਕਿ ਉਸ ਨੇ ਸਿਰਫ ਉਸ ਨੂੰ ਹੀ ਸਿਆਣਾ ਬਣਾਇਆ ਹੈ ਤੇ ਇਸੇ ਵਿਸ਼ਵਾਸ਼ ਕਰਕੇ ਹੀ ਹਰ ਇਨਸਾਨ ਆਪਣੇ ਆਪ ਨੂੰ ਜ਼ਿਆਦਾ ਸਿਆਣਾ ਸਮਝਦਾ ਹੈ ਚਾਹੇ ਉਹ ਛੋਟਾ ਹੈ ਜਾਂ ਵੱਡਾ, ਪੜ੍ਹਿਆ ਲਿਖਿਆ ਹੈ ਜਾਂ ਅਨਪੜ੍ਹ, ਕੋਈ ਗੱਲ ਨਹੀਂ। ਜਦ ਅਸੀਂ ਸਮਾਜ ਵਿੱਚ ਉਠਦੇ-ਬੈਠਦੇ ਹਾਂ ਤਾਂ ਸਾਨੂੰ ਇਹ ਸੱਚਾਈ ਦੇਖਣ ਨੂੰ ਆਮ ਹੀ ਮਿਲ ਜਾਂਦੀ ਹੈ। ਦੁਨੀਆਂ ਵਿੱਚ ਸ਼ਾਇਦ ਕਬੀਰ ਹੀ ਇਸ ਐਸਾ ਆਦਮੀ ਪੈਦਾ ਹੋਇਆ ਹੈ ਜਿਸ ਨੇ ਆਪਣੇ ਆਪ ਨੂੰ ਪਾਗਲ ਕਿਹਾ ਤੇ ਦੂਜਿਆਂ ਨੂੰ ਸਿਆਣਾ, ਨਹੀਂ ਤਾਂ ਹਰ ਕੋਈ ਆਪਣੇ ਆਪ ਨੂੰ ਹੀ ਸਿਆਣਾ ਸਮਝਦਾ ਹੈ। ਕਬੀਰ ਜੀ ਦੇ ਬੋਲ ਸ਼ਬਦ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ (ਅੰਗ 855) ਤੇ ਦਰਜ ਹਨ ਜੋ ਇਸ ਤਰ੍ਹਾਂ ਹਨ "ਮੇਰੇ ਬਾਬਾ ਮੈਂ ਬਉਰਾ, ਮੈਂ ਬਉਰਾ ਸਭ ਖਲਕ ਸਿਆਨੀ" ਇਸ ਸ਼ਬਦ ਵਿੱਚ ਕਬੀਰ ਸਾਹਿਬ ਜੀ ਦੀ ਨਿਮਰਤਾ ਝਲਕਦੀ ਹੈ ਤੇ ਇਸੀ ਕਰਕੇ ਹੀ ਅਸੀਂ ਲੋਗ ਕਬੀਰ ਸਾਹਿਬ ਨੂੰ ਸੰਤ ਮਹਾਤਮਾ ਅਤੇ ਮਹਾਂ ਪਰਖ ਵਗੈਰਾ ਕਹਿ ਕੇ ਪੁਕਾਰਦੇ ਹਾਂ।

ਅਗਰ ਅਸੀਂ ਆਮ ਜ਼ਿੰਦਗੀ ਵਿੱਚ ਝਾਤ ਮਾਰੀਏ ਤਾਂ ਸਾਨੂੰ ਹਰ ਥਾਂ ਤੇ ਇਹ ਗੱਲ ਵੇਖਣ ਨੂੰ ਮਿਲ ਜਾਂਦੀ ਹੈ ਕਿ ਇਥੇ ਹਰ ਕੋਈ ਆਪਣੇ ਆਪ ਨੂੰ ਜ਼ਿਆਦਾ ਸਿਆਣਾ ਸਮਝਦਾ ਹੈ ਤੇ ਦੂਜੇ ਨੂੰ ਘੱਟ। ਇਥੇ ਅਸੀਂ ਇਕ ਆਮ ਘਰ ਪਰਵਾਰ ਦੀ ਗੱਲ ਕਰਦੇ ਹਾਂ ਜਿਥੇ ਸਾਨੂੰ ਇਹ ਦੇਖਣ-ਸੁਣਨ ਨੂੰ ਮਿਲ ਜਾਂਦਾ ਹੈ ਕਿ ਘਰ ਦਾ ਇਕ ਛੋਟਾ ਜਿਹਾ ਬੱਚਾ ਜਿਸਦੀ ਉਮਰ ਅਜੇ ਲਗਭਗ 14-15 ਸਾਲ ਦੀ ਹੀ ਹੋਈ ਹੈ ਅਤੇ ਉਸ ਨੇ ਅਜੇ ਆਪਣੀ ਪੜ੍ਹਾਈ ਪੂਰੀ ਵੀ ਨਹੀਂ ਕੀਤੀ, ਜ਼ਿੰਦਗੀ ਬਾਰੇ ਕੁਝ ਖਾਸ ਪਤਾ ਹੀ ਨਹੀਂ ਤੇ ਨਾ ਹੀ ਕੋਈਂ ਤਜਰਬਾ ਹੈ, ਆਪਣੇ ਘਰ ਵਿੱਚ ਆਪਣੇ ਹੀ ਮਾਤਾ-ਪਿਤਾ ਜੋ ਪੜ੍ਹੇ ਲਿਖੇ ਵੀ ਹਨ ਤੇ ਤਜਰਬੇਕਾਰ ਵੀ ਹਨ ਦੀ ਕਿਸੇ ਆਮ ਗੱਲ ਤੇ ਕਾਟ ਮਾਰ ਦੇਂਦਾ ਹੈ ਤੇ ਕਹਿੰਦਾ ਹੈ ਕਿ ਮੰਮੀ-ਡੈਡੀ ਤੁਹਾਨੂੰ ਇਸ ਬਾਰੇ ਕੁਝ ਪਤਾ ਨਹੀਂ ਜਿਸ ਤਰ੍ਹਾਂ ਕਿ ਉਹ ਬਹੁਤ ਹੀ ਗੁਣੀ, ਸਿਆਣਾ ਤੇ ਸਮਝਦਾਰ ਹੋ ਗਿਆ ਹੋਵੇ। ਇਸ ਵਿੱਚ ਉਸ ਦਾ ਕੋਈ ਕਸੂਰ ਨਹੀਂ

ਜਾਪਦਾ ਕਿਉਂਕਿ ਉਸ ਦੇ ਜਨਮ ਤੇ ਰੱਬ ਨੇ ਉਸ ਦੇ ਕੰਮ ਵਿੱਚ ਇਹ ਫੂਕ ਜੋ ਮਾਰ ਦਿੱਤੀ ਸੀ ਕਿ ਤੂੰ ਬਹੁਤ ਹੀ ਸਿਆਣਾ ਹੈ। ਇਹ ਸਭ ਉਸ ਮਾਲਕ ਦੀ ਖੇਡ ਹੀ ਹੈ ਕਿ ਘਰ ਦਾ ਇਕ ਛੋਟਾ ਜਿਹਾ ਬੱਚਾ ਆਪਣੇ ਆਪ ਨੂੰ ਆਪਣੇ ਮਾਤਾ-ਪਿਤਾ ਤੋਂ ਜ਼ਿਆਦਾ ਸਿਆਣਾ ਸਮਝਣ ਲੱਗ ਪੈਂਦਾ ਹੈ ਤੇ ਇਸ ਨਾਲ ਕਈ ਥਾਵਾਂ ਤੇ ਕਈ ਵਾਰ ਬੱਚਿਆਂ ਦੀ ਆਪਣੇ ਮਾਤਾ-ਪਿਤਾ ਨਾਲ ਪਟਰੀ ਠੀਕ ਨਹੀਂ ਬੈਠਦੀ ਤੇ ਘਰ ਵਿੱਚ ਟਕਰਾਵ ਸ਼ੁਰੂ ਹੋ ਜਾਂਦਾ ਹੈ।

ਇਸ ਤੋਂ ਇਲਾਵਾ ਇਹ ਵੀ ਦੇਖਣ ਵਿੱਚ ਆਇਆ ਹੈ ਕਿ ਕਿਸੇ ਘਰ ਪਰਵਾਰ ਵਿੱਚ 4-5 ਬੱਚੇ ਹਨ। ਉਨ੍ਹਾਂ ਵਿਚੋਂ ਕੋਈ ਇਕ ਬੱਚਾ ਚੰਗਾ ਪੜ੍ਹ ਲਿਖ ਗਿਆ ਤੇ ਚੰਗੀ ਨੌਕਰੀ ਤੇ ਲੱਗ ਗਿਆ। ਦੂਜੇ ਪਾਸੇ ਉਨ੍ਹਾਂ ਵਿਚੋਂ ਹੀ ਕੋਈ ਇਕ ਪੜ੍ਹਾਈ ਵਿੱਚ ਕਮਜ਼ੋਰ ਹੋਣ ਕਰਕੇ ਆਪਣੀ ਪੜ੍ਹਾਈ ਪੂਰੀ ਨਾ ਕਰ ਸਕਿਆ ਤੇ ਉਸ ਨੇ ਕੰਮ ਕਾਮ ਸ਼ੁਰੂ ਕਰ ਲਿਆ ਤੇ ਥੋੜ੍ਹੇ ਹੀ ਵਕਤ ਵਿੱਚ ਉਹ ਚੰਗਾ ਪੈਸਾ ਕਮਾਉਣ ਲਗ ਪਿਆ। ਹੁਣ ਉਹੀ ਬੱਚਾ ਜੋ ਪੜ੍ਹਿਆ ਲਿਖਿਆ ਤਾਂ ਘਟ ਹੈ ਪਰ ਪੈਸਾ ਚੰਗਾ ਕਮਾਉਣ ਲਗ ਪਿਆ ਹੈ ਆਪਣੇ ਆਪ ਨੂੰ ਜ਼ਿਆਦਾ ਸਿਆਣਾ ਸਮਝਣ ਲਗ ਪੈਂਦਾ ਹੈ ਤੇ ਹੁਣ ਘਰ ਵਿੱਚ ਉਸਦੀ ਵਾਹ-ਵਾਹ ਹੋਣ ਲਗ ਪੈਂਦੀ ਹੈ। ਦੂਜੇ ਪਾਸੇ ਜਿਹੜਾ ਬੱਚਾ (ਭਰਾ) ਨੌਕਰੀ ਕਰ ਰਿਹਾ ਹੈ ਉਸ ਦੀ ਘਰ ਵਿੱਚ ਕੋਈ ਖਾਸ ਪੁੱਛ-ਗਿਛ ਨਹੀਂ ਹੁੰਦੀ। ਇਹ ਸਭ ਉਸ ਰੱਬ ਦੀ ਹੀ ਖੇਡ ਹੈ ਕਿ ਉਸ ਨੇ ਪੜ੍ਹੇ ਲਿਖੇ ਨੂੰ ਬਗ ਵਾਂਗ ਚੁਪਚਾਪ ਬਿਠਾ ਦਿਤਾ ਹੈ ਤੇ ਘਟ ਪੜ੍ਹ ਹੋਏ ਨੂੰ ਆਸਮਾਨ ਤੇ ਚੜ੍ਹਾ ਦਿੱਤਾ।

ਇਸ ਦੇ ਨਾਲ ਨਾਲ ਇਹ ਵੀ ਵੇਖਣ ਵਿੱਚ ਆਇਆ ਹੈ ਕਿ ਜਦ ਕੋਈ ਆਦਮੀ ਆਰਥਿਕ ਤੌਰ ਤੇ ਖੁਸ਼ਹਾਲ ਹੈ। ਸਮਾਜ ਵਿੱਚ ਉਸ ਦੀ ਪੋਜੀਸ਼ਨ ਚੰਗੀ ਹੈ ਤਾਂ ਹਰ ਕੋਈ ਉਸ ਦੀ ਤਾਰੀਫ ਤੇ ਵਡਿਆਈ ਕਰ ਰਿਹਾ ਹੈ।. ਪਰ ਜਦ ਵਕਤ ਆਪਣੀ ਚਾਲ ਉਲਟੀ ਚਲ ਪੈਂਦਾ ਹੈ ਤਾਂ ਉਹੀ ਆਦਮੀ ਹੁਣ ਆਰਥਿਕ ਤੌਰ ਤੇ ਕਮਜ਼ੋਰ ਹੋ ਜਾਂਦਾ ਹੈ। ਹੁਣ ਉਸ ਦੀ ਕੋਈ ਤਾਰੀਫ ਤੇ ਵਡਿਆਈ ਨਹੀਂ ਕਰਦਾ ਬਲਕਿ ਹਰ ਕੋਈ ਉਸ ਨੂੰ ਆਪਣੀ ਸਲਾਹ ਦੇਣੀ ਸ਼ੁਰੂ ਕਰ ਦਿੰਦਾ ਹੈ। ਉਹ ਹੁਣ ਚੁਪ ਚੁਪ ਸਭ ਕੁਛ ਸੁਣ ਲੈਂਦਾ ਹੈ ਤੇ ਕੌੜਾ ਘੁਟ ਪੀ ਲੈਂਦਾ ਹੈ। ਇਹ ਸਭ ਉਸ ਰੱਬ ਦੀ ਹੀ ਖੇਡ ਹੈ ਕਿ ਉਹ ਕਿਸ ਵੇਲੇ ਉੱਤੇ ਕਰ ਦੇਵੇ ਤੇ ਕਿਸ ਵੇਲੇ ਥੱਲੇ। ਇਹ ਸੱਭ ਖੇਡ ਉਹ ਆਪ ਹੀ ਖੇਡ ਰਿਹਾ ਹੈ ਤੇ ਦੇਖ ਰਿਹਾ ਹੈ ਗੁਰਬਾਣੀ ਵੀ ਸਾਨੂੰ ਇਸੇ ਤਰ੍ਹਾਂ ਹੀ ਸਮਝਾ ਰਹੀ ਹੈ "ਨੀਚਹ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨਾ ਡਰੈ" (ਅੰਗ 1106, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

ਇਸ ਤੋਂ ਇਲਾਵਾ ਸਾਨੂੰ ਸਮਾਜ ਵਿੱਚ ਇਸ ਤਰ੍ਹਾਂ ਦਾ ਵੀ ਵੇਖਣ ਨੂੰ ਮਿਲ ਜਾਂਦਾ ਹੈ ਕਿ ਘਰ ਦੇ ਮਾਲਕ ਜਿਹਾ ਪੜ੍ਹੇ ਲਿਖੇ ਹਨ, ਗਿਆਨਵਾਨ ਤੇ ਸੂਝਵਾਨ ਵੀ ਹਨ ਤੇ ਜਿਨ੍ਹਾਂ ਕੋਲ ਜ਼ਿੰਦਗੀ ਦਾ ਤਜਰਬਾ ਵੀ ਹੈ, ਜਦ ਕਦੀ ਉਹ ਕਿਸੇ ਪ੍ਰੇਸ਼ਾਨੀ ਵਿੱਚ ਹਨ ਜਾਂ ਬੁਰੇ ਹਾਲਾਤ ਤੋਂ ਗੁਜ਼ਰ ਰਹੇ ਹਨ ਤਾਂ ਘਰ ਦੇ ਨੌਕਰ-ਨੌਕਰਾਨੀ ਵੀ ਜਿਨ੍ਹਾਂ ਕਦੀ ਸਕੂਲ ਤੱਕਿਆ ਹੀ ਨਹੀਂ, ਕੋਈ ਵਿਦਿਆ ਹਾਸਲ ਨਹੀਂ ਕੀਤੀ, ਆਪਣੇ ਮਾਲਕਾਂ ਨੂੰ ਸਲਾਹ ਮਸ਼ਵਰਾ ਦੇਣਾ ਸ਼ੁਰੂ ਕਰ ਦਿੰਦੇ ਹਨ, ਸਾਹਿਬ ਜੀ ਇਸ ਤਰ੍ਹਾਂ ਕਰ ਲਵੋ, ਉਸ ਤਰ੍ਹਾਂ ਕਰ ਲਵੋ, ਜਿਵੇਂ ਕਿ ਉਹ ਬੜੇ ਸਿਆਣੇ ਹੋਣ ਤੇ ਘਰ ਵਾਲੇ ਨਾਸਮਝ। ਇਹ ਸਭ ਵੀ ਤਾਂ ਰੱਬ ਦੀ ਖੇਡ ਹੈ ਉਹ ਇਹ ਸਭ ਕੁਝ ਕਰਵਾ ਰਿਹਾ ਹੈ ਤੇ ਦੇਖ ਰਿਹਾ ਹੈ। ਅਸੀਂ ਉਸ ਮਾਲਕ ਦੀ ਖੇਡ ਤੇ ਕੋਈ ਟਿੱਪਣੀ ਨਹੀਂ ਕਰ ਸਕਦੇ ਕਿਉਂਕਿ ਉਹ ਮਾਲਕ ਸਰਬ ਕਲਾ ਸਮਰਥ ਹੈ ਤੇ ਸਾਡੀ ਮਤ ਬਹੁਤ ਹੀ ਛੋਟੀ ਹੈ। ਗੁਰਬਾਣੀ ਵੀ ਸਾਨੂੰ ਇਸੇ ਤਰ੍ਹਾਂ ਹੀ ਸਮਝਾ ਰਹੀ ਹੈ। ਗੁਰਬਾਣੀ ਵਾਕ ਹੈ "ਤੂੰ ਸਮਰਥ ਵਡਾ ਮੇਰੀ ਮਤਿ ਥੋਰੀ ਰਾਮ॥ ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ॥" (ਅੰਗ 527, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

ਆਉ ਗੁਰਬਾਣੀ ਤੇ ਵਿਸ਼ਵਾਸ਼ ਕਰਦੇ ਹੋਏ ਉਸ ਮਾਲਕ ਦੀ ਖੇਡ ਨੂੰ ਚੁਪ ਚਾਪ ਦੇਖਦੇ ਰਹੀਏ। ਕੋਈ ਕਿੰਤੂ ਪ੍ਰੰਤੂ ਨਾ ਕਰੀਏ। ਇਹ ਉਸ ਦੀ ਮਰਜ਼ੀ ਹੈ ਕਿ ਉਹ ਆਪਣੀ ਖੇਡ ਕਿਸ ਤਰ੍ਹਾਂ ਖੇਡਦਾ ਹੈ। ਉਸ ਨੇ ਕਿਸਨੂੰ ਕਿਸ ਤਰ੍ਹਾਂ ਰਖਣਾ ਹੈ ਤੇ ਇਸ ਦੁਨੀਆਂ ਨੂੰ ਕਿਸ ਤਰ੍ਹਾਂ ਚਲਾਉਣਾ ਹੈ ਇਹ ਉਹ ਆਪ ਹੀ ਜਾਣਦਾ ਹੈ। ਇਸ ਸੱਚਾਈ ਨੂੰ ਸਮਝੀਏ ਤੇ ਆਪਣੀ ਸਿਆਣਪ ਚਾਲਾਕੀ ਤੇ ਹੋਸ਼ਿਆਰੀ ਨੂੰ ਛਡਦੇ ਹੋਏ ਉਸ ਮਾਲਕ ਅਗੇ ਨਤਮਸਤਕ ਹੋਈਏ ਤੇ ਕਹੀਏ "ਰੱਬ ਤੇਰੀ ਖੇਡ ਤੂੰ ਹੀ ਜਾਣ"।

*011-25506536*

---0---

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਜੁੱਤੀ ❀

ਤਾਕਤ ਜੁੱਤੀ ਦੀ ਏਨੀ, ਨਹੀਂ ਦੱਸ ਸਕਦਾ,
ਸਦਾ ਬੰਦੇ ਨੂੰ ਤੋਰਦੀ ਯਾਰ ! ਜੁੱਤੀ।
ਜਿਦ੍ਹੇ ਪੈਰੀਂ ਹੈ ਪਾਈ ਮਜ਼ਬੂਤ ਪੱਕੀ,
ਚੁਭਣ ਦੇਂਦੀ ਨਹੀਂ ਉਸਨੂੰ ਖਾਰ, ਜੁੱਤੀ।
ਜੁੱਤੀ ਹੇਠ ਜੋ ਰੱਖਦੇ ਦੂਜਿਆ ਨੂੰ,
ਕੋਈ ਉਨ੍ਹਾਂ ਨੂੰ ਜਾਂਦਾ ਏ ਮਾਰ, ਜੁੱਤੀ।
ਓਸ ਕੌਮ ਦਾ ਬੇੜਾ ਹੀ ਡੁੱਬ ਜਾਂਦਾ,
ਚਲਦੀ ਜਿਸ ਦੇ ਹੈ ਵਿਚਕਾਰ, ਜੁੱਤੀ।
ਹੁੰਦਾ ਹਾਲ ਕੀਏ ਓਸ ਲਾਹਣਤੀ ਦਾ ?
ਪਵੇ ਜਿਸ ਦੇ ਗਲੇ, ਬਣ ਹਾਰ, ਜੁੱਤੀ।
ਕਰੇ ਕੈਲਵੀ ਸ਼ਖਸ ਬਦਮਾਸ਼ੀਆਂ ਜੋ,
ਸਦਾ ਓਸ ਦੇ ਵੱਲ ਉਲਾਰ ਜੁੱਤੀ।

------ 0 ------

### ❀ ਜ਼ਿੰਦਗੀ ਗਰੀਬ ਦੀ ❀

ਕਾਲੇ ਕੋਟਾਂ ਨੇ ਕੀਤਾ ਕਾਨੂੰਨ ਕਾਬੂ,
ਨਿਰਧਨ ਕਿਤੋਂ ਇਨਸਾਫ ਨਹੀਂ ਲੈ ਸਕਦਾ।
ਧਨੀ ਰਾਮ ਦੀ ਹੱਟ ਤੇ ਧਨ ਸੁੱਟ ਕੇ,
ਉਹ ਤੇ ਸੌਦਾ ਵੀ ਸਾਫ ਨਹੀਂ ਲੈ ਸਕਦਾ।
ਖੰਘ, ਤਾਪ ਦਾ ਭੰਨਿਆਂ ਕੰਮ ਕਰਦਾ,
ਵਿਹਲਾ ਬਹਿਕੇ ਭਾਵ ਨਹੀਂ ਲੈ ਸਕਦਾ।
ਜੀਣ ਕੈਲਵੀ ਕੀ ਗਰੀਬ ਦਾ ਏ?
ਛੁੱਟੀ ਬਾੱਸ ਤੋਂ ਹਾਫ ਨਹੀਂ ਲੈ ਸਕਦਾ।

------ 0 ------

### ❀ ਚਮਤਕਾਰ ਹੋਵੇ !❀

ਭਾਰ ਮੁਕਤ ਹੋਵਾਂ ਹਰ ਕੋਈ ਲੋਚਦਾ ਏ,
ਮੇਰੇ ਮੋਢਿਆਂ ਤੇ ਕੋਈ ਨਾ ਭਾਰ ਹੋਵੇ !
ਮੇਰੀ ਜ਼ਿੰਦਗੀ ਐਸ਼ ਦੇ ਵਿੱਚ ਗੁਜ਼ਰੇ,
ਮੇਰੀ ਮੁੱਠੀ ਦੇ ਵਿੱਚ ਸਰਕਾਰ ਹੋਵੇ !
ਉੱਚੀ ਕੁਰਸੀ 'ਤੇ ਬੈਠਿਆਂ ਮੇਰਾ ਹੁਕਮ ਚੱਲੇ,
ਮੇਰਾ ਬਾਬਿਆਂ ਵਾਂਗ ਸਤਿਕਾਰ ਹੋਵੇ!
ਜੋ ਮੈਂ ਆਖਾਂ ਉਹ ਰੱਬ ਨਾ ਮੋੜ ਸਕੇ,
ਹੋਵੇ ਕੈਲਵੀ ਐਸਾ ਚਮਕਾਰ ਹੋਵੇ !

------ 0 ------

### ❀ ਕਿਰਤ ਤੋਂ ਟੁੱਟ ਕੇ ❀

ਤਪੇ ਤਵੇ ਤੇ ਪੱਕਦੀ ਹੈ ਰੋਟੀ,
ਠੰਢੇ ਤਵੇ ਤੋਂ ਲਹਿਣ ਨਾ ਗੁੱਲੀਆਂ ਜੀ !
ਅਸੀਂ ਮਿਹਨਤ ਤੋਂ ਮੂੰਹ ਤਾਂ ਮੋੜ ਬੈਠੇ
ਅਕਲਾਂ ਜੀਵ ਦੀਆਂ ਸਾਨੂੰ ਨੇ ਭੁੱਲੀਆਂ ਜੀ !
ਆਪਸ ਵਿੱਚ ਖੜਕਾ ਰਹੇ ਡਾਂਗ ਸੋਟਾ,
ਸਾਡੀ ਝੋਲੀ ਵਿਚੋਂ ਬਰਕਤਾਂ ਡੁੱਲੀਆਂ ਜੀ !
ਜਿਹੜੀ ਕੌਮ ਹੈ ਕਿਰਤ ਤੋਂ ਟੁੱਟ ਜਾਂਦੀ,
ਉਹਨੂੰ ਲਗਦੀਆਂ ਕੈਲਵੀ ਉੱਲੀਆਂ ਜੀ !

------ 0 ------

### ❀ ਅੱਛੇ ਦਿਨ ਕਦੋਂ ਆਉਣਗੇ ? ❀

ਪੈਂਟਾਂ ਸ਼ਰਟਾਂ ਮਹਿੰਗਾਈ ਨੇ ਲਾਹ ਲਈਆਂ,
ਪਾਟੇ ਰਹਿ ਗਏ ਸਾਡੇ ਹੁਣ ਤੱੜੇ ਕੱਛੇ।
ਖੁਦਕੁਸ਼ੀਆਂ ਪਏ ਕਿਰਸਾਨ ਕਰਦੇ,
ਵਿਕ ਗਏ ਨੇ ਉਨ੍ਹਾਂ ਦੇ ਖੇਤ, ਵੱਛੇ।
ਭੁੱਖੇ ਮਰਦੇ ਲੋਕਾਂ ਨੂੰ ਕੀ ਮਿਲਿਆ ?
ਫੋਕੇ ਵਾਅਦੇ ਤੇ ਲਾਰਿਆਂ ਦੇ ਲੱਛੇ।
ਮੋਦੀ ਜੀ ਤੋਂ ਕੈਲਵੀ ਪੁੱਛਦਾ ਏ -
ਕਦੋਂ ਆਉਣਗੇ ਸਾਡੇ ਹੁਣ ਦਿਨ ਅੱਛੇ ?

—0—

9878381474

# ਰੱਬ ਦੀ ਪ੍ਰਾਪਤੀ

*ਡਾ. ਗੁਰਮੀਤ ਸਿੰਘ ਬਰਸਾਲ*

'ਪੁਰਖ' 'ਅਜੂਨੀ' ਗੁਰੂਆਂ ਜੋ ਸਮਝਾਇਆ ਹੈ।
ਸਾਡੀ ਐਨਕ ਦੇ ਉਹ ਫਿੱਟ ਨਹੀਂ ਆਇਆ ਹੈ।
ਕਈ ਵਾਰੀ ਇਹ ਜਗਤ-ਪਸਾਰਾ ਪੱਸਰਿਆ,
ਕਈ ਵਾਰੀ ਉਸ ਆਪੇ ਖੁਦ ਨੂੰ ਢਾਇਆ ਹੈ।
ਆਪਣੇ ਆਪ ਨੂੰ ਆਪੇ ਹੀ ਜੋ ਸਾਜ ਰਿਹਾ,
ਬਾਬੇ ਉਸਨੂੰ 'ਸੈਭੰ' ਕਹਿ ਪ੍ਰਗਟਾਇਆ ਹੈ।
ਕਰਤੇ ਬਾਝ ਨਾ ਕਿਰਤ, ਕਿਰਤ ਬਿਨ ਕਰਤਾ ਨਾ,
ਗੁਰਬਾਣੀ ਨੇ ਏਹੀ ਰੂਪ ਸੁਝਾਇਆ ਹੈ।
ਜ਼ਰੇ ਜ਼ਰੇ ਵਿੱਚ ਓਸੇ ਦਾ ਹੀ ਜਲਵਾ ਹੈ,
ਜਿੱਧਰ ਦੇਖੋ ਓਸੇ ਦੀ ਹੀ ਛਾਇਆ ਹੈ।
ਗਿਆਨ ਓਸ ਦੀ ਥਾਹ ਤੋਂ ਪਿਛੇ ਰਹਿੰਦਾ ਹੈ,
'ਨਾਨਕ' ਜਿਸ ਨੂੰ 'ਬੇਅੰਤ' ਫੁਰਮਾਇਆ ਹੈ।
ਜਿਸਨੇ ਜੀਵਨ ਵਿੱਚ ਉਸ ਨੂੰ ਪਹਿਚਾਣ ਲਿਆ,
ਉਸ ਦੀ ਕਿਰਤ, ਸੁਕਿਰਤ ਦਾ ਰੂਪ ਵਟਾਇਆ ਹੈ।
ਉਸ ਦੇ ਜੱਗਤ ਦੀ ਸੇਵਾ ਉਸ ਦੀ ਪੂਜਾ ਹੈ,
ਖਲਕਤ ਦੇ ਖੁਸ਼ ਹੁੰਦਿਆਂ ਉਹ ਮੁਸਕਾਇਆ ਹੈ।
ਬੰਦਿਆਂ ਆਪਣੇ ਵਾਂਗੂੰ ਆਪਣੇ ਖਿਆਲਾਂ ਵਿੱਚ,
ਰੱਬ ਨੂੰ ਵੀ ਵਡਿਆਈ-ਖੋਰ ਜਤਾਇਆ ਹੈ।
ਆਪਣੇ ਹੀ ਗੁਣ ਸੁਣਕੇ ਉਹ ਖੁਸ਼ ਹੁੰਦਾ ਹੈ,
ਏਦਾਂ ਕਹਿਕੇ ਸਭ ਨੂੰ ਭੇਡ ਬਣਾਇਆ ਹੈ।
ਛੱਡ ਆਡੰਬਰੀ ਪੂਜਾ ਰਜਾ 'ਚ ਰਹਿੰਦਾ ਜੋ,
ਓਸ ਪੁਜਾਰੀ ਤੋਂ ਨਾਸਤਕ ਅਖਵਾਇਆ ਹੈ।
ਗੈਰ-ਕੁਦਰਤੀ ਆਸਾਂ ਤੱਕਣ ਵਾਲੇ ਨੇ,
ਆਪਣੇ ਆਸਤਕ ਹੋਣ ਦਾ ਝੰਡਾ ਲਾਇਆ ਹੈ।
ਆਸਤਕ-ਨਾਸਤਕ ਸਭਨਾਂ ਵਿੱਚ ਉਹ ਰਮਿਆਂ ਹੈ,
ਉਸ ਦੇ ਲਈ ਨਾ ਜੱਗ ਤੇ ਕੋਈ ਪਰਾਇਆ ਹੈ।
ਰੱਬ ਅੱਖਾਂ ਨਾਲ ਦੇਖਣ ਦੀ ਕੋਈ ਚੀਜ਼ ਨਹੀਂ,
ਜਿਸ ਨੇ ਵੀ ਮਹਿਸੂਸਿਆ ਸਮਝੋ ਪਾਇਆ ਹੈ।

—0—

# ਕਦੇ ਸੱਚ ਦੇ ਘਰ ਵੀ ਵੜਿਆ ਕਰ

*ਅੰਮ੍ਰਿਤ ਕੌਰ ਕੰਬੋਜ਼*

ਰੋਂਦਾ ਵੇਖ ਕਿਸੇ ਨੂੰ ਤੂੰ,
ਹੱਥ ਉਸ ਦੇ ਸਿਰ ਤੇ ਧਰਿਆ ਕਰ,
ਹਰ ਵੇਲੇ ਰੱਜਿਆ ਰਹਿਣਾ ਏ,
ਕਦੇ ਭੁੱਖਾ ਢਿੱਡ ਵੀ ਭਰਿਆ ਕਰ।

ਦੁਨੀਆਂ ਦੀ ਗੱਲ ਤੂੰ ਸੁਣਿਆ ਕਰ,
ਤੂੰ ਆਪ ਵਿਦਵਾਨ ਨਾ ਬਣਿਆ ਕਰ,
ਝੂਠਾਂ ਦੇ ਡੇਰੇ ਜਾਣਾ ਏ।
ਕਦੇ ਸੱਚ ਦੇ ਘਰ ਵੀ ਵੜਿਆ ਕਰ।

ਚਾਂਦੀ ਦੀਆਂ ਗਿਣ-ਗਿਣ ਠਿੱਕਰੀਆ,
ਤੂੰ ਰਾਤ ਦਿਨੇ ਨਾ ਮਰਿਆ ਕਰ,
ਧਰਤੀ ਦੇ ਉੱਤੇ ਰਹਿਣਾ ਏ,
ਧਰਤੀ ਦਾ ਆਦਰ ਕਰਿਆ ਕਰ।

ਹਰ ਦਿਲ ਵਿੱਚ ਰੱਬ ਦਾ ਵਾਸਾ ਏ,
ਅਰਮਾਨ ਦਿਲਾਂ ਦੇ ਪੜ੍ਹਿਆ ਕਰ,
ਇਹ ਦੁਨੀਆਂ ਬੜੀ ਸਿਆਣੀ ਏ,
ਗੱਲ ਸੋਚ ਸਮਝ ਕੇ ਕਰਿਆ ਕਰ।

ਉਹ ਕੀੜੀ ਦੀ ਛੇਤੀ ਸੁਣਦਾ ਏ,
ਤੂੰ ਆਕੜ ਖਾਂ ਨਾ ਬਣਿਆ ਕਰ,
ਹਰਦਮ ਮੂੰਹ ਮੋੜ ਕੇ ਲੰਘ ਜਾਣਾ ਏ,
ਕਦੇ ਦੁਆ ਸਲਾਮ ਵੀ ਕਰਿਆ ਕਰ।

ਜਿਵੇਂ ਫੁੱਲ ਖੁਸ਼ਬੂਆਂ ਵੰਡਦੇ ਨੇ,
ਫੁੱਲਾਂ ਦੀ ਹਾਮੀਂ ਵੀ ਭਰਿਆ ਕਰ,
ਤੂੰ ਹਰਦਮ ਜ਼ੁਲਮ ਕਮਾਉਣਾਏ,
ਕਦੇ ਮਿਹਰਵਾਨ ਵੀ ਬਣਿਆ ਕਰ।

ਰੱਬ ਤੇਰੇ ਅੰਦਰ ਵੱਸਦਾ ਏ,
ਤੂੰ ਰੱਬ ਨੂੰ ਸੱਜਦਾ ਕਰਿਆ ਕਰ,
ਹਰ ਅੰਦਰ ਰੱਬ ਦਾ ਵਾਸਾ ਏ,
ਹਰ ਦਿਲ ਦਾ ਆਦਰ ਕਰਿਆ ਕਰ।

—0—

## ਪੱਗ ਦਾ ਕਮਾਲ

*ਬਲਬੀਰ ਸਿੰਘ ਬੇਲੀ*

ਪੱਗ ਦਾ ਕਮਾਲ ਵੀਰਾ, ਪੱਗ ਦਾ ਕਮਾਲ।
ਲੱਖਾਂ 'ਚੋਂ ਪਛਾਣ ਤੇਰੀ, ਇਸ ਪੱਗ ਨਾਲ।
ਪੱਗ ਦਾ ਕਮਾਲ ਵੀਰਾ...........।

ਸਾਂਭ ਦਾਹੜਾ ਕੇਸ, ਮੇਰੇ ਕੌਮ ਦੇ ਹੀਰਿਆ।
ਪੋਚ ਪੋਚ ਪੱਗ ਸੋਹਣੀ ਬੰਨ੍ਹ ਮੇਰੇ ਵੀਰਿਆ।
ਸਿੱਖ ਅਤੇ ਪੱਗ ਜਿਵੇਂ ਸੁਰ ਅਤੇ ਤਾਲ।
ਪੱਗ ਦਾ ਕਮਾਲ ਵੀਰਾ...........।
ਟੋਪੀ ਨਾਲੋਂ ਵੱਧ ਵੀਰਾ ਟੌਹਰ ਦਸਤਾਰ ਦੀ।
ਬੱਧੀ ਹੋਵੇ ਪੱਗ ਸਾਰੇ ਕਹਿੰਦੇ ਸਰਦਾਰ ਜੀ।
ਦਿੱਤੀ ਗੁਰਾਂ ਸਰਦਾਰੀ ਰੱਖ ਇਸ ਨੂੰ ਸੰਭਾਲ।
ਪੱਗ ਦਾ ਕਮਾਲ ਵੀਰਾ...........।

ਕੇਸਾਂ ਨੂੰ ਕਟਾ ਕੇ ਜਿਹੜਾ ਛਡੇ ਮੋਹ ਪੱਗ ਦਾ।
ਯੂ.ਪੀ. ਜਾਂ ਬਿਹਾਰ ਦਾ ਹੈ ਭਈਆ ਉਹ ਲੱਗਦਾ।
ਸਿੱਖਾਂ ਦਾ ਹੈਂ ਪੁੱਤ ? ਸਾਰੇ ਕਰਦੇ ਸਵਾਲ।
ਪੱਗ ਦਾ ਕਮਾਲ ਵੀਰਾ...........।

ਪੱਗ ਪ੍ਰਤੀਕ ਤੇਰੀ ਆਨ ਅਤੇ ਸ਼ਾਨ ਦੀ।
ਪੱਗ ਪ੍ਰਤੀਕ ਤੇਰੀ ਵੱਖਰੀ ਪਛਾਣ ਦੀ।
ਪੱਗ ਨੂੰ ਬਚਾਉਂਦੇ ਵੱਗੇ ਖੂਨ ਦੀ ਸੀ ਖਾਲ।
ਪੱਗ ਦਾ ਕਮਾਲ ਵੀਰਾ...........।

ਸੁਣ ਕਿਤੇ ਬਹਿ ਕੇ ਉਨ੍ਹਾਂ ਸਿੰਘਾਂ ਦੀ ਕਹਾਣੀ।
ਪੱਗ ਲਈ ਵਿਦੇਸ਼ਾਂ ਵਿੱਚ ਹਿੱਕ ਜਿਨ੍ਹਾਂ ਤਾਣੀ।
ਸ਼ਾਨ ਉਨ੍ਹਾਂ ਰੱਖੀ 'ਬੇਲੀ' ਪੱਗ ਦੀ ਬਹਾਲ।
ਪੱਗ ਦਾ ਕਮਾਲ ਵੀਰਾ ਪੱਗ ਦਾ ਕਮਾਲ।
ਲੱਖਾਂ 'ਚੋਂ ਪਛਾਣ ਤੇਰੀ ਇਸ ਪੱਗ ਨਾਲ।

76963-57640

—0—

## ਸੋਹਣੇ ਬੋਲ ਪੰਜਾਬ...।

*ਅਮਰੀਕ ਸਿੰਘ ਤਲਵੰਡੀ*

ਮਹਿਕਾਂ ਵੰਡਦੇ ਸੋਹਣੇ ਲੱਗਦੇ,
ਜਿੱਦਾਂ ਫੁੱਲ ਗੁਲਾਬ ਦੇ।
ਏਸੇ ਤਰ੍ਹਾਂ ਹੀ ਸੋਹਣੇ ਲੱਗਦੇ,
ਸੋਹਣੇ ਬੋਲ ਪੰਜਾਬ ਦੇ।
ਕੁੱਲ ਦੁਨੀਆਂ ਦੇ ਬੋਲ ਸੁਣੇ ਮੈਂ
ਏਹਦੇ ਵਰਗੇ ਬੋਲ ਨਹੀਂ।
ਜਿਵੇਂ ਕੰਨੀਂ ਰੱਸ ਘੋਲਦੇ,
ਹੋਰ ਕੋਈ ਸਕਦਾ ਘੋਲ ਨਹੀਂ।
ਪੰਨੇ ਮੋਤੀਆਂ ਨਾਲ ਭਰੇ ਨੇ,
ਵਿਰਸੇ ਦੀ ਕੀਮਤੀ ਕਿਤਾਬ ਦੇ।
ਮਹਿਕਾਂ ਵੰਡਦੇ ਸਹਿਣੇ ਲੱਗਦੇ........।
ਗੁਰੂਆਂ ਪੀਰਾਂ ਅਤੇ ਫਕੀਰਾਂ,
ਮਿੱਠੇ ਵਚਨ ਵਿਲਾਸ ਕਰੇ।
ਵੇਦਾਂ ਅਤੇ ਗ੍ਰੰਥਾਂ ਰਾਹੀਂ,
ਸਾਡੇ ਅੱਜ ਨੇ ਪਾਸ ਧਰੇ।
ਜੀਵਨ ਮਸਲੇ ਹੱਲ ਨੇ ਹੁੰਦੇ,
ਸਵਾਲ ਜਿਵੇਂ ਹਿਸਾਬ ਦੇ।
ਮਹਿਕਾਂ ਵੰਡਦੇ ਸੋਹਣੇ ਲੱਗਦੇ..........।
ਹੱਦਾਂ ਉਤੇ ਜਦੋਂ ਪੰਜਾਬੀ,
ਆਪਣੇ ਜ਼ੌਹਰ ਵਿਖਾਉਂਦੇ ਨੇ।
ਦੇਸ਼ ਦੀ ਰਾਖੀ ਕਿੱਦਾਂ ਕਰਨੀ,
ਦੁਨੀਆਂ ਨੂੰ ਸਮਝਾਉਂਦੇ ਨੇ।
ਨਿਰ ਸੁਆਰਥ ਸੇਵਾ ਕਰਦੇ,
ਭੁੱਖੇ ਨਹੀਓਂ ਖ਼ਿਤਾਬ ਦੇ।
ਮਹਿਕਾਂ ਵੰਡਦੇ ਸੋਹਣੇ ਲੱਗਦੇ.........।
ਆਜ਼ਾਦੀ ਦੀ ਸ਼ਮਾਂ ਦੇ ਉੱਤੇ,
ਪ੍ਰਵਾਨੇ ਜਦੋਂ ਆਏ ਸੀ।
'ਤਲਵੰਡੀ' ਵਾਲਿਆ ਗੋਰਿਆਂ ਦੇ,
ਸਾਹ ਉਨ੍ਹਾਂ ਸੁਕਾਏ ਸੀ।
ਦੇਸ਼ ਮੇਰੇ ਦੇ ਬਾਂਕੇ ਗੱਭਰੂ,
ਉਡਦੇ ਨੇ ਵਾਂਗ ਉਕਾਬ ਦੇ।
ਮਹਿਕਾਂ ਵੰਡਦੇ ਸੋਹਣੇ ਲੱਗਦੇ........।

9463542896.

—0—

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

## ਇਸ ਮਹੀਨੇ ਦੇ ਲੇਖਕ


ਸ. ਕੁਲਵੀਰ ਸਿੰਘ ਸਿੱਧੂ


ਪ੍ਰੋ: ਜਸਵੰਤ ਸਿੰਘ ਕੈਲਵੀ


ਡਾ. ਇੰਦਰਜੀਤ ਸਿੰਘ ਗੋਗੋਆਣੀ


ਡਾ: ਸਾਹਿਬ ਸਿੰਘ ਅਰਸ਼ੀ


ਸ. ਗੁਰਮੇਲ ਸਿੰਘ ਖਾਲਸਾ


ਸ: ਅਮਰੀਕ ਸਿੰਘ ਸ਼ੇਰ ਖਾਂ


ਪ੍ਰੋ: ਹਮਦਰਦਵੀਰ ਨੌਸ਼ਹਿਰਵੀ


ਇੰਜ: ਜਸਵੰਤ ਸਿੰਘ


ਸ. ਅਮਰੀਕ ਸਿੰਘ ਤਲਵੰਡੀ


ਬੀਬੀ ਗੁਰਦੀਸ਼ ਕੌਰ ਗਰੇਵਾਲ


ਵੈਦ ਸਵਰਨ ਸਿੰਘ ਭੌਰ


ਪ੍ਰਿੰ: ਨਸੀਬ ਸਿੰਘ ਸੇਵਕ

ਸ. ਜਸਵੀਰ ਸਿੰਘ ਜੌਲੀ
ਸ. ਸਰਵਜੀਤ ਸਿੰਘ ਸੈਕਰਾਮੈਂਟ

ਬੀਬੀ ਰਾਜਵਿੰਦਰ ਕੌਰ
ਬੀਬੀ ਜਸਮੀਤ ਕੌਰ

ਡਾ: ਗੁਰਮੀਤ ਸਿੰਘ ਬਰਸਾਲ
ਬੀਬੀ ਅੰਮ੍ਰਿਤ ਕੌਰ ਕੰਬੋਜ਼

ਸ. ਬਲਬੀਰ ਸਿੰਘ ਬੇਲੀ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036